ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਭੂਮਕਾ

# ਨਾਮਧਾਰੀ ਨਿਤਨੇਮ

## ਭੂਮਿਕਾ

੨੦੪੯ - 1991।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਭੂਮਕਾ

ਸਿੱਖ ਪੰਥ ਦੇ ਬਾਨੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਭਿੰਨ ਦੇਸ ਭ੍ਰਮਣ ਸਮੇਂ , ਪ੍ਰਮੇਸਰ ਤੋਂ ਭੁਲੇ ਹੋਏ ਲੋਕਾਂ ਨੂੰ ਧਰਮ ਉਪਦੇਸ਼ ਦੇ ਕੇ ਸਿੱਖ ਬਣਾਇਆ। ਭਾਵੇਂ ਪਿਛਲੇ ਸਮਿਆਂ ਵਿਚ ਭੀ ਗੁਰਬਾਣੀ ਦੀ ਰਚਨਾ ਹੁੰਦੀ ਰਹੀ। ਰਾਜੇ ਹਰੀ ਚੰਦ ਵੇਲੇ ਭੀ ਗੁਰਬਾਣੀ ਸੀ। ਜਿਸਦਾ ਪ੍ਰਮਾਣ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲਦਾ ਹੈ। ਆਪ ਜੀ ਲਿਖਦੇ ਹਨ :

ਸਾਧ ਸੰਗਤ ਮਿਲ ਗਾਂਵਦੇ
ਰਾਤੀ ਜਾਇ ਸੁਣੈ ਗੁਰਬਾਣੀ।

(ਵਾਰ ੧੦ ਪਉੜੀ ੬)

ਓਸ ਗੁਰਬਾਣੀ ਦੀ ਭਾਸ਼ਾ ਕੈਸੀ ਸੀ ? ਕੁਛ ਨਹੀਂ ਕਿਹਾ ਜਾ ਸਕਦਾ। ਓਸ ਸਮੇਂ ਦੀ ਓਹ ਕਲਿਆਣ ਕਾਰੀ ਜ਼ਰੂਰ ਸੀ। ਪਰ ਆਪਣੇ ਸਮੇਂ ਵਿਚ ਜਿਸ ਬਾਣੀ ਤੋਂ ਸਭ ਜੀਵਾਂ ਦੀ ਕਲਿਆਣ ਹੋ ਸਕਦੀ ਸੀ, ਸਮੇਂ ਦੀ ਅਨੁਕੂਲ ਭਾਸ਼ਾ ਵਿਚ ਉਸ ਬਾਣੀ ਦੀ ਰਚਨਾ ਸਤਿਗੁਰੂ ਨਾਨਕ ਦੇਵ ਜੀ ਨੇ ਕੀਤੀ। ਇਤਿਹਾਸ ਤੋਂ ਇਹ ਸਪਸ਼ਟ ਹੈ ਕਿ ਆਪ ਜੀ ਨੇ ਆਪਣੇ ਰਬਾਬੀ ਮਰਦਾਨੇ ਤੋਂ ਉਸ ਅੰਮ੍ਰਿਤ ਬਾਣੀ ਦਾ ਗਾਇੰਨ ਕਰਵਾਕੇ ਅਨੇਕ ਜੀਵਾਂ ਦੀ ਕਲਿਆਣ ਕੀਤੀ। ਆਪ ਦੀ ਉਹ ਪਵਿਤ੍ਰ ਬਾਣੀ ਦੀ ਰਚਨਾ, ਅਤੇ ਆਪ ਜੀ ਤੋਂ ਬਾਦ ਦੇ ਸਤਿਗੁਰੂਆਂ ਦੀ ਉਚਾਰੀ ਹੋਈ ਬਾਣੀ ਦਾ ਸੰਗ੍ਰਹਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਭਾਦਰੋਂ ਸੁਦੀ ੧, ਸੰਮਤ ੧੬੬੧ ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਈ। ਛੇਵੇਂ ਸਤਵੇਂ ਅਤੇ ਅਠਵੇਂ ਸਤਿਗੁਰੂ ਜੀ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਨੌਵੀਂ ਪਾਤਸ਼ਾਹੀ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਾਣੀ ਦੀ

ਰਚਨਾ ਕੀਤੀ ਜੋ ਗੁਰਗਦੀ ਤੇ ਬਿਰਾਜਮਾਨ ਹੋਣ ਉਪਰੰਤ ਸ੍ਰੀ ਦਸ਼ਮੇਸ਼ ਜੀ ਨੇ ਅਨੰਦਪੁਰ ਸਾਹਿਬ ਵਿਖੇ ਹੀ ਆਦਿ ਬੀੜ ਵਿਚ ਦਰਜ ਕਰ ਦਿਤੀ। ਸਿੱਖ ਰੈਫਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਵਿਚ ੨੩ ਪੋਹ ੧੭੩੮ ਬਿ: ਦੀ ਲਿਖੀ ਹੋਈ ਬੀੜ ਹੈ ਜਿਸ ਵਿਚ ਨੌਵੀਂ ਪਾਤਸ਼ਾਹੀ ਦੀ ਬਾਣੀ ਅੰਕਿਤ ਹੈ।

ਇਸ ਤੋਂ ਬਿਨਾ ਦਸਮ ਪਾਤਸ਼ਾਹ ਜੀ ਨੇ ਆਪਣੀ ਬਾਣੀ ਦੀ ਰਚਨਾ ਕੀਤੀ ਜਿਸਨੂੰ ਦਸਮ ਗ੍ਰੰਥ ਦੇ ਨਾਮ ਨਾਲ ਸਤਿਕਾਰਿਆ ਜਾਂਦਾ ਹੈ।

ਸਿਖ ਜਗਤ ਵਿਚ ਆਦਿ ਅਤੇ ਦਸਮ ਬੀੜਾਂ ਵਿਚ ਸਤਿਗੁਰੂਆਂ ਦੀ ਬਾਣੀ ਹੋਣ ਕਰਕੇ, ਇਨ੍ਹਾਂ ਨੂੰ ਨਮਸ਼ਕਾਰ ਕੀਤੀ ਜਾਂਦੀ ਹੈ। ਉਤਰ ਭਾਰਤ ਵਿਚ ਭਾਵੇਂ ਨਹੀਂ , ਪਰ ਦਖਣ ਵਿਚ ਹਜ਼ੂਰ ਸਾਹਿਬ (ਨਾਦੇੜ) ਗੁਰਦੁਆਰੇ ਵਿਚ ਤਿੰਨ ਆਦਿ ਅਤੇ ਦੋ ਦਸਮ ਗ੍ਰੰਥ ਦੀਆਂ ਬੀੜਾਂ ਦਾ ਪ੍ਰਕਾਸ਼ ਇਕੋ ਸਥਾਨ ਤੇ ਹੁੰਦਾ ਹੈ ਅਤੇ ਸਭ ਸਿਖ ਸੰਗਤਾਂ ਓਥੇ ਜਾ ਕੇ ਮੱਥਾ ਟੇਕਦੀਆਂ ਹਨ।

ਇਸ ਬਾਣੀ ਵਿਚੋਂ ਕੁਛ ਓਹ ਬਾਣੀਆਂ ਹਨ ਜਿਨਾਂ ਨੂੰ ਸਤਿਗੁਰੂ ਜੀ ਵਲੋਂ ਨਿਤਨੇਮ ਦੇ ਰੂਪ ਵਿਚ ਹਰ ਰੋਜ਼ ਪੜ੍ਹਨ ਦਾ ਆਦੇਸ਼ ਦਿਤਾ ਗਿਆ ਹੈ। ਦੋ ਬਾਣੀਆਂ ''ਸ਼ਬਦ ਹਜ਼ਾਰੇ'' ਆਦਿ ਅਤੇ ''ਰਹਿਰਾਸ'', ਆਦਿ ਅਤੇ ਦਸਮ ਗ੍ਰੰਥ ਸਾਹਿਬ ਵਿਚੋਂ ਕੁਛ ਸ਼ਬਦ ਲੈ ਕੇ ਪ੍ਰੇਮੀ ਸਿੰਘਾਂ ਵਲੋਂ ਸੰਗ੍ਰਹਿ ਕੀਤਾ ਗਿਆ ਹੈ। ਇਨ੍ਹਾਂ ਬਾਣੀਆਂ ਨੂੰ ਭੀ ਰੋਜ਼ ਦੇ ਨਿਤਨੇਮ ਵਿਚ ਪੜ੍ਹਨ ਬਾਰੇ ਸਾਡੇ ਸਤਿਗੁਰਾਂ ਵਲੋਂ ਮਾਨਤਾ ਦਿਤੀ ਗਈ ਹੈ।

## ਸਿਖ ਪੰਥ ਦੀ ਸਾਜਨਾ ਕੈਸੇ ਸਮੇਂ ਕਿਨਾਂ ਪ੍ਰਸਥਿਤੀਆਂ ਵਿਚ ਹੋਈ?

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਸਿਖ ਪੰਥ ਦਾ ਸਿਰਜਨ ਕੀਤਾ। ਇਹ ਉਹ ਸਮਾਂ ਸੀ ਜਦੋਂ ਮੁਗਲ ਰਾਜ ਜੋਬਨ ਤੇ ਸੀ ਅਤੇ ਓਹ ਇਹ ਫੈਸਲਾ ਕਰੀ ਬੈਠੇ ਸਨ ਕਿ ਆਪਣੇ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਰਹਿਣ ਦੇਣਾਂ। ਇਸ ਸਮੇਂ ਦਾ ਚਿਤ੍ਰਣ ਪ੍ਰਸਿਧ ਇਤਿਹਾਸਕਾਰ ਭਾਈ ਸੰਤੋਖ ਸਿੰਘ

ਜੀ ਨੇ ਬਹੁ ਵਿਸਥਾਰ ਨਾਲ ਕੀਤਾ ਹੈ। ਉਸ ਵਿਚੋਂ ਕੁਛ ਅੰਸ਼ ਦੇਣੇ ਪਾਠਕਾਂ ਦੀ ਜਾਣਕਾਰੀ ਲਈ ਜ਼ਰੂਰੀ ਹਨ :

ਸਯਦ ਸ਼ੇਖ ਮੁਗਲ ਪਾਠਾਨ।
ਜਾਲਮ ਭਏ ਜਬੈ ਬਲਵਾਨ।
ਹਿੰਦੁਨ ਕੋ ਦੁਖ ਦਏ ਮਹਾਏ।
ਦੇਵਨ ਕੇ ਮੰਦਿਰ ਗਿਰਵਾਏ
ਘੋਰ ਨਾਥ ਸੇ ਅਉਘੜ ਸਾਧੂ।
ਪੰਡਿਤ ਦਤ ਸੇ ਸੁਮਤਿ ਅਗਾਧੂ।
ਮਰਵਾ ਚੀਲਨ ਕੋ ਖੁਲਵਾਏ।
ਕੇਚਿਤ ਮੇਖੈਂ ਠੋਕ ਸੁਕਾਏ।
ਕੇਚਿਤ ਕਚੇ ਚੰਮ ਮੜ੍ਹਾਏ।
ਤੁਰਕ ਹੋਵਣਾ ਜਿਨੇਂ ਨ ਮਾਨਿਓ।
ਤਿਨ ਤਿਨ ਕੋ ਅਤਿ ਦੈ ਦੁਖ ਹਨਿਓ।
ਯਗ ਹਵਨ ਕੋਈ ਕਰਨ ਨ ਪਾਏ।
ਕਰੈ ਜੁ ਤਹਿ ਦੁਖ ਦੇਤ ਮਹਾਏ।
ਸੁੰਦ੍ਰ ਪਿਖੈਂ ਜਾਹਿ ਕੀ ਤਰਨੀ
ਪਕਰ ਕਰੈ ਬਲ ਸੋਂ ਨਿਜ ਘਰਨੀ।
ਕਾਜੀ ਰਿਸ਼ਵਤ ਲੈ ਕਰ ਸਾਰੇ।
ਸਾਚੇ ਕੋ ਝੂਠਾ ਕਰ ਡਾਰੇ।
ਭਈ ਅਧਿਕ ਜਬ ਐਸ ਵਿਰਾਮੀ।
ਤਬ ਵਿਚਾਰ ਈਸ਼ਵਰ ਜਗ ਸੁਆਮੀ।
ਪਾਲਨ ਹੇਤ ਸਨਾਤਨ ਨੇਤੈ।
ਵੈਦਿਕ ਧਰਮ ਰਖਨ ਕੇ ਹੇਤੈ।
ਆਪ ਪ੍ਰਭੂ ਗੁਰੂ ਨਾਨਕ ਰੂਪੰ।
ਪ੍ਰਗਟ ਭਏ ਜਗ ਮੈ ਸੁਖ ਭੂਪੰ।

ਸਤਿਗੁਰੂ ਨਾਨਕ ਦੇ ਜੀ ਦਾ ਅਵਤਾਰ ਹੋਣਾ ਭਵਿਸ਼ਯਤ ਪੁਰਾਣ ਵਿਚ ਭੀ ਲਿਖਿਆ ਹੈ। ਜਿਸਦਾ ਅਨੁਵਾਦ ਭਾਈ ਕਾਨ੍ਹ ਸਿੰਘ ਜੀ ਰਚਿਤ ਮਹਾਨ ਕੋਸ਼ ਵਿਚ ਇਉਂ ਦਿਤਾ ਹੈ। :-

ਬ੍ਰਹਮਾ ਜੀ ਆਖਦੇ ਹਨ ਹੇ ਸਕੰਦ! ਜਦ ਕਲਿਯੁਗ ਵਿਚ ਬਹੁਤ ਅਧਰਮ ਹੋ ਜਾਵੇਗਾ ਤਦ ਧਰਮ ਦੀ ਰਖਿਆ ਅਤੇ ਅਧਰਮੀਆਂ ਦੇ ਨਾਸ਼ ਲਈ ਪਛਮ ਦੇਸ਼ ਵਿਚ ਵੇਦੀ ਕੁਲ ਅੰਦਰ, ਬ੍ਰਹਮਗਿਆਨੀ ਰਾਜ ਰਿਸ਼ੀ ਨਾਨਕ, ਕਰਤਾਰ ਦੀ ਕਲਾ ਨਾਲ ਅਵਤਾਰ ਹੋਵੇਗਾ। ਓਹ ਵਾਰ ਵਾਰ ਸਰੋਮਣੀ ਰਾਜਿਆਂ ਨੂੰ ਧਰਮ ਦੇ ਤਤ੍ਵ ਦਾ ਉਪਦੇਸ਼ ਦੇਊ ਅਤੇ ਅਧਰਮੀਆਂ ਦਾ ਨਾਸ਼ ਕਰੂਗਾ। ਉਸਦੇ ਦਸੇ ਰਾਹ ਨੂੰ ਜੋ ਰਾਜੇ ਅੰਗੀਕਾਰ ਕਰਨਗੇ ਉਹ ਉਸਦੀ ਸਿਖਯਾ ਅਨੁਸਾਰ ਰਾਜ ਕਰਨਗੇ।

(ਭਵਿਸ਼ਯਤ ਪੁਰਾਣ ਪੂਰਵਾਰਧ ਅਧਿਯਾਯ ੧੨੯)

ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਾਦਰ ਭਾਵ ਦਸ਼ਮੇਸ਼ ਜੀ ਨੇ ਭੀ ਲਿਖਿਆ ਹੈ :-

ਤਿਨ ਬੇਦੀਅਨ ਦੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ।
ਸਭ ਸਿਖਨ ਕੌ ਸੁਖ ਦਏ ਜਹ ਤਹ ਭਏ ਸਹਾਇ।

ਅਗੇ ਜਾ ਕੇ ਆਪ ਲਿਖਦੇ ਹਨ :

ਜੋ ਤਾਕੋ ਮਾਰਗ ਮਹਿ ਆਏ
ਤੇ ਕਬਹੂੰ ਨਹੀਂ ਕਾਲ ਸੰਤਾਏ।

(ਬਚਿਤ੍ਰ ਨਾਟਕ, ਸ੍ਰੀ ਦਸਮ ਗ੍ਰੰਥ)

ਸਤਿਗੁਰੂ ਨਾਨਕ ਦੇਵ ਜੀ ਨੇ ਅਨਗਿਣਤ ਜੀਵਾਂ ਨੂੰ ਸੱਤ ਧਰਮ ਦਾ ਉਪਦੇਸ਼ ਦੇ ਕੇ ਕਲਿਜੁਗ ਦੀ ਤਪਸ਼, ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਤੋਂ ਮੁਕਤ ਕੀਤਾ। ਆਪ ਨੇ ਕੰਨ ਵਿਚ ਨਾਮ ਮੰਤ੍ਰ ਦੇਣ ਦੀ ਰੀਤੀ ਤੋਰੀ ਜਿਸਨੂੰ ਜਪ ਕੇ ਮਨ ਦੀ ਸੁਧੀ ਹੋਵੇ। ਆਪ ਨੇ ਆਪਣੇ ਪ੍ਰਮੁਖ

ਚੇਲੇ ਸ੍ਰੀ ਲਹਿਣਾ ਜੀ ਨੂੰ ਆਪਣੇ ਸਮਾਨ ਸਰਬ ਸ਼ਕਤੀਮਾਨ ਕੀਤਾ ਅੰਗਦ ਨਾਮ ਰਖਿਆ ਅਤੇ ਅਗੇ ਤੋਂ ਚੇਲੇ ਨੂੰ ਆਪਣੇ ਸਮਾਨ ਕਰਕੇ ਆਪਣੇ ਸਥਾਨ ਤੇ ਸਥਾਪਿਤ ਕਰਨ ਦੀ ਰੀਤੀ ਪ੍ਰਚਲਿਤ ਕੀਤੀ।

ਜੋਤਿ ਸਮਾਣੀ ਜੋਤਿ ਮਾਹਿ ਆਪ ਆਪਹਿ ਸੇਤੀ ਮਿਕਿਓਨੁ।
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ।
(ਵਾਰ ਰਾਮਕਲੀ ੩ ਪੰਨਾ ੯੬੭)

ਇਸ ਰੀਤੀ ਦਾ ਸੰਕੇਤ ਗੁਰਬਾਣੀ ਵਿਚ ਹੋਰ ਜਗਾ ਭੀ ਮਿਲਦਾ ਹੈ:

ਨਾਨਕ ਗੁਰਤੇ ਗੁਰ ਹੋਇਆ ਵੇਖਹੁ ਤਿਸਕੀ ਰਜਾਇ॥
ਇਹੁ ਕਾਰਣਿ ਕਰਤਾ ਕਰੇ ਜੋਤੀ ਜੋਤਿ ਸਮਾਇ॥
(ਗੂਜਰੀ ਮਹਲਾ ੩ ਪੰਨਾ ੪੯੦-੯੧)

ਇਸ ਰੀਤੀ ਅਨੁਸਾਰ ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਜੀ ਅਤੇ ਬਾਦ ਦੇ ਗੁਰੂ ਇਸ ਗਦੀ ਨੂੰ ਪ੍ਰਾਪਤ ਕਰਕੇ ਸਿਖ ਧਰਮ ਦਾ ਪ੍ਰਚਾਰ ਕਰਦੇ ਰਹੇ। ਸਮੇਂ ਦੀਆਂ ਸਰਕਾਰਾਂ ਦੇ ਕੋਈ ਕੋਈ ਆਗੂ, ਜਿਨ੍ਹਾਂ ਨੂੰ ਗੁਰੂ ਘਰ ਦੀ ਸੋਭਾ ਤੋਂ ਬੇਚੈਨੀ ਹੁੰਦੀ ਸੀ, ਸਿਖ ਗੁਰੂਆਂ ਨਾਲ ਛੋਟਾ ਮੋਟਾ ਵਿਰੋਧ ਕਰਦੇ ਰਹੇ ਪਰ ਪੰਚਮ ਪਾਤਸ਼ਾਹ ਵੇਲੇ ਚੰਦੂ ਦੇ ਕਾਰਨ ਇਹ ਵਿਰੋਧ ਪ੍ਰਚੰਡ ਰੂਪ ਵਿਚ ਸਾਹਮਣੇ ਆਇਆ। ਸਤਿਗੁਰੂ ਜੀ ਨੇ ਭਾਵੇਂ ਸ਼ਾਂਤਮਈ ਨਾਲ ਇਸਦਾ ਸਾਹਮਣਾ ਕੀਤਾ ਪਰ ਸਤਿਗੁਰੂ ਜੀ ਦਾ ਅਜਿਤ ਹਠ ਦੇਖ ਕੇ ਧਰਮ ਛੇਦਨ ਕਰਨ ਲਈ ਗਊ ਦੇ ਕਚੇ ਚਮੜੇ ਵਿਚ ਮੜ੍ਹਨ ਦੀ ਜਦੋਂ ਤਿਆਰੀ ਕੀਤੀ ਤਦ ਆਪ ਜੀ ਨੇ ਆਪਣਾ ਸਰੀਰ ਤਿਆਗ ਦਿਤਾ। ਇਸਤੋਂ ਪਿਛੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸ਼ਸਤਰ ਧਾਰਨ ਕੀਤੇ ਸ਼ਾਹ ਜਹਾਨ ਨਾਲ ਚਾਰ ਵਡੇ ਯੁੱਧ ਕੀਤੇ ਅਤੇ ਜਿਤ ਪ੍ਰਾਪਤ ਕੀਤੀ। ਸ੍ਰੀ ਗੁਰੂ ਹਰਿ ਰਾਇ ਜੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸਮੇਂ ਦੀ ਸਰਕਾਰ ਨੇ ਟਕਰਾਉ ਜਾਰੀ ਰਖਿਆ। ਸ੍ਰੀ ਗੁਰੂ ਤੇਗ

ਬਹਾਦਰ ਜੀ ਨੂੰ ਹਿੰਦੂ ਧਰਮ ਦੀ ਰਖਿਆ ਵਾਸਤੇ ਸੀਸ ਬਲੀਦਾਨ ਕਰਨਾ ਪਿਆ।

ਉਪ੍ਰੰਤ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਨੂੰ ਪਰਖ ਕੇ ਅੰਮ੍ਰਿਤ ਛਕਾਇਆ ਅਤੇ ਸ਼ਸਤ੍ਰ ਧਾਰਨ ਕੀਤੇ ਔਰੰਗਜੇਬ ਵਲੋਂ ਕੀਤੇ ਜਾ ਰਹੇ ਜੁਲਮਾਂ ਨੂੰ ਰੋਕਣ ਵਾਸਤੇ ਆਪਣਾ ਰਾਜ ਸਥਾਪਨ ਕੀਤਾ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਲੈ ਕੇ ਭਾਵੇਂ ਸਿੰਘਾਂ ਵਾਸਤੇ ਮੁਗਲ ਰਾਜ ਵਲੋਂ ਸਮੇਂ ਸਮੇਂ ਕਸ਼ਟ ਉਤਪਨ ਕਰਦੇ ਰਹਿਣ ਕਰਕੇ, ਹਰ ਸਮੇਂ ਜੰਗ ਲਈ ਤਿਆਰ ਰਹਿਣਾ ਪੈਂਦਾ ਸੀ। ਬੰਦੇ ਬਹਾਦਰ ਦੇ ਸਮੇਂ ਭੀ ਤਿਆਰੀ ਰਖਣੀ ਪੈਂਦੀ ਰਹੀ ਪਰ ਸਿੰਘਾਂ ਨੇ ਧਰਮ ਅਤੇ ਦੇਸ਼ ਦੀ ਰਖਿਆ ਨੂੰ ਮੁਖ ਕਰਤਵਯ ਸਮਝਦੇ ਹੋਇਆਂ ਭੀ ਗੁਰਸਿਖੀ ਮਰਯਾਦਾ ਦਾ ਪੂਰਾ ਪਾਲਨ ਕੀਤਾ। ਉਸ ਵੇਲੇ ਦੇ ਸਿੰਘਾਂ ਦਾ ਚਲਨ ਕੈਸਾ ਸੀ ? ਇਸ ਦਾ ਪ੍ਰਮਾਣ ਗਿਆਨੀ ਗਿਆਨ ਸਿੰਘ ਜੀ ਦੇ ਨਿਮਨਲਿਖਿਤ ਕਬਿਤਾਂ ਵਿਚੋਂ ਮਿਲਦਾ ਹੈ।

ਸ੍ਰੀ ਗੁਰੂ ਦਸਮੇਸ਼ੈਂ ਬੰਦੇ ਪਰਯੰਤ
ਬੇਅੰਤ ਸਿੰਘ ਥੀਏ ਜੋਊ ਸੋਊ ਚਾਲ ਐਸ ਥੇ ਚਲੇ।
ਤਨ ਮਨ ਧਨ ਤਿਨੋਂ ਅਰਪੇ ਥੇ ਗੁਰੂ ਹਿਤ
ਰਾਖਬੇ ਕੋ ਹਿੰਦ ਜਿੰਦ ਦੈਨ ਚਾਹੈਂ ਥੇ ਭਲੇ।
ਲੋਭ ਰਾਜ ਸ਼ਾਜਕਾ ਨ ਬਿਆਪਿਓ ਦਰਾਜ ਤਿਨੈ
ਸਾਮਰੈਂ ਪੈ ਕਾਮਰੈਂ ਕਸੀ ਥੀ ਆਮਰੈ ਵਲੇ।
ਜਤੁ ਸਤੁ ਤਪੁ ਜਪੁ ਤੋਖਧਾਰੀ[੧] ਉਪਕਾਰੀ.
ਪਾਰੀ ਗੁਰਸਿਖੀ ਵਾਰੀ ਰੀਤ ਸਹਿਕੈ ਕਲੇ।[੨]

ਉਨਾਂ ਸਿੰਘਾ ਲਈ ਰਾਜ ਕਰਨ ਨਾਲੋਂ ਮੁਗਲਾਂ ਤੋਂ ਦੇਸ਼ ਬਚਾਉਣਾ,

(੧) ਸੰਤੋਖ

(੨) ਕਲੇਸ਼

ਗਰੀਬਾਂ ਦੀ ਰਖਿਆ ਕਰਨੀ, ਅਤ ਕਲਸ਼ ਸਹਿਕ ਭੀ ਸਿਖੀ ਮਰਯਾਦਾ ਦਾ ਪਾਲਣ ਕਰਨਾ ਬਹੁਤ ਮਹੱਤਵ ਰਖਦਾ ਸੀ।

ਇਹ ਰੀਤ ਮਹਾਰਾਜਾ ਰਣਜੀਤ ਸਿੰਘ ਤਕ ਚਲਦੀ ਰਹੀ। ਗਿਆਨੀ ਜੀ ਲਿਖਦੇ ਹਨ ਕਿ ਮਹਾਰਾਜ ਰਣਜੀਤ ਸਿੰਘ ਨੇ ਭਾਵੇਂ ਸਿਖਾਂ ਦੇ ਛੋਟੇ ਛੋਟੇ ਰਾਜ ਖੋਹ ਲਏ ਸਨ ਪਰ ਮਹਾਰਾਜੇ ਨੇ ਸਿਖੀ ਦਾ ਪ੍ਰਸਾਰਣ ਬਹੁਤ ਕੀਤਾ :–

ਮਹਾਰਾਜੇ ਰਣਜੀਤ ਸਿੰਘ ਯਦੀ ਧਿੰਗਾ ਧਿੰਗ
ਬਾਵਨ ਸੀ ਚਾਇ ਡਿੰਘ ਬਲ ਪੰਥੈ ਕਛਕੈ। (੩)
ਸ਼ਿਖ ਸਰਦਾਰ ਥੇ ਲਾਚਾਰ ਕੀਏ ਰਾਜ ਛੀਨ
ਲੀਨ ਨੀਤ ਰਾਵਣੀ ਸੁ ਰੀਤਿ ਮਹਾ ਮਛ ਕੈ। (੪)
ਐਪਰ ਥੀ ਸਿਖੀ ਭਾਰੀ ਧਰਾ ਪੈ ਬਿਥਾਰੀ
ਭਾਨ ਸ਼ਾਨ ਚਮਕਾਰੀ ਚਾਰੀ ਪੰਥ ਨਿਜ ਪੇਛਕੈ। (੫)
ਬਾਰੀ ਸੀ ਖਿਲਾਰੀ ਰਾਂਕਾ ਨਿਸ ਸੀ ਦਿਖਾਰੀ
ਗੰਗਧਾਰ ਸੀ ਪ੍ਰਚਾਰੀ ਹੰਸ ਡਾਰ ਸੀ ਸਮੱਛ ਕੈ। (੬)

---

(੩) ਜਿਵੇਂ ਬਾਵਨ ਅਵਤਾਰ ਨੇ ਬਲਿਰਾਜੇ ਸਣੇ ਸਾਰੀ ਧਰਤੀ ਢਾਈ ਕਰਮਾਂ ਵਿਚ ਕਛ ਲਈ। ਇਸੇ ਤਰਾਂ ਮਹਾਰਾਜੇ ਨੇ ਸਾਰੇ ਸਰਦਾਰਾਂ ਦੇ ਰਾਜ ਨੂੰ ਆਪਣੇ ਅਧੀਨ ਕਰ ਲਿਆ। (੪) ਰਾਵਣ ਦੀ ਨੀਤੀ ਅਤੇ ਵਡੇ ਮਛ ਦੀ ਛੋਟੀ ਮਛੀਆਂ ਨੂੰ ਖਾਣ ਦੀ ਨੀਤੀ।

(੫) ਸਿਖੀ ਨੂੰ ਸੂਰਜ ਵਤ ਚਮਕਾਇਆ ਅਤੇ ਵਿਸਥਾਰ ਕੀਤਾ।

(੬) ਸਿਖ ਰੂਪ ਬਗੀਚੇ ਦੇ ਫੁੱਲ ਖਿੜਾਏ ਜਿਵੇਂ ਰਾਤ ਦੇ ਅਨ੍ਹੇਰੇ ਵਿਚ ਪੁੰਨਿਆ ਦੀ ਰੋਸ਼ਨੀ ਹੁੰਦੀ ਹੈ।। ਸਮੁੰਦ ਵਿਚ ਗੰਗਾ ਦੀ ਧਾਰ ਵਖਰੀ ਸੋਭਦੀ ਹੈ ਅਤੇ ਹੰਸਾਂ ਦੀ ਡਾਰ ਸੋਭਾ ਪਾਉਂਦੀ ਹੈ।

ਕਸ਼ਮੀਰ ਤੋਂ ਮੁਲਤਾਨ (ਸਿੰਧ ਦੀ ਹਦ ਤਕ) ਅਤੇ ਲੰਡੀ ਕੋਤਲ (ਪੇਸ਼ਾਵਰ ਤੋਂ ੨੦ ਮੀਲ ਅਫਗਾਨਿਸਤਾਨ ਵਲ) ਤੋਂ ਸਤਿਲੁਜ ਤਕ, ਇਤਨੇ ਵਡੇ ਪੰਜਾਬ ਦਾ ਮਾਲਕ ਹੁੰਦਾ ਹੋਇਆ, ਮਹਾਰਾਜਾ ਸਿਖੀ ਪ੍ਰੰਪਰਾ ਅਤੇ ਮਰਯਾਦਾ ਦਾ ਬਹੁਤ ਸਤਿਕਾਰ ਕਰਦਾ ਸੀ। ਇਸ ਦੁਨੀਆਂ ਦਾ ਰਾਜ-ਪਦ ਆਦਮੀ ਨੂੰ ਟਿਕਾਣੇ ਤੇ ਨਹੀਂ ਰਹਿਣ ਦਿੰਦਾ। ਮਹਾਰਾਜਾ ਭੀ ਇਸ ਦੇ ਪ੍ਰਭਾਵ ਤੋਂ ਬਚ ਨਹੀਂ ਸਕਿਆ। ਮੋਰਾਂ ਕੰਜਰੀ ਦਾ ਲਿਆਉਣਾ, ਅਤੇ ਸ਼ਰਾਬ ਪੀਣੀ, ਦੋ ਐਬ ਕਰਨ ਕਰਕੇ ਮਹਾਰਾਜਾ ਕਲੰਕਿਤ ਹੋਇਆ। ਪਰ ਇਸਨੇ ਕੀਤੇ ਹੋਏ ਆਪਣੇ ਗੁਨਾਹ ਨੂੰ ਸਵੀਕਾਰ ਕੀਤਾ। ਜਦੋਂ ਬਾਬਾ ਫੂਲਾ ਸਿੰਘ ਜੀ ਨੇ ਇਸ ਨੂੰ ਅਕਾਲ ਬੁੰਗੇ ਦੇ ਸਾਹਮਣੇ ਦੀਵਾਨ ਵਿਚ ਖੜਾ ਕੀਤਾ ਅਤੇ ਕੋਰੜੇ ਮਾਰਨ ਦਾ ਦੰਡ ਸੁਣਾਇਆ ਤਾਂ ਮਹਾਰਾਜੇ ਨੇ ਆਗਿਆ ਦਾ ਪਾਲਨ ਕਰਦੇ ਹੋਏ ਪਿੱਠ ਨੰਗੀ ਕਰ ਦਿਤੀ। ਸਿਖਾਂ ਵਿਚ ਸਤਿਕਾਰੇ ਹੋਏ, ਦਿਲੀ ਦੇ ਗੁਰਦੁਆਰਿਆਂ ਦੇ ਪੁਜਾਰੀ ਜਦ ਲਾਹੌਰ ਆਏ ਤਾਂ ਮਹਾਰਾਜਾ ਨੇ ਭਰੇ ਦਰਬਾਰ ਵਿਚ ਆਪਣੀ ਦਾੜ੍ਹੀ ਨਾਲ ਉਨ੍ਹਾਂ ਦੇ ਚਰਨ ਝਾੜੇ। ਚਾਹੇ ਕਿਸੇ ਪਾਸੋਂ ੧੦ ਪਿੰਡ ਖੋਹ ਲਏ ਜਾਣ ਜਾਂ ੨੦ ਪਿੰਡ ਦੇ ਦੇਵੇ, ਇਸ ਤਰ੍ਹਾਂ ਦੀ ਸਮਰਥਾ ਰਖਦਾ ਹੋਇਆ ਭੀ ਸਿਖੀ ਪ੍ਰੰਪਰਾ ਦਾ ਪੂਰਨ ਸਤਿਕਾਰ ਕਰਦਾ ਸੀ। ਮਹਾਰਾਜਾ ਪੜ੍ਹਿਆ ਹੋਇਆ ਨਹੀਂ ਸੀ, ਪਰ ਗੁਰਬਾਣੀ ਦਾ ਪਾਠ ਸੁਨਣ ਦੀ ਉਸਨੂੰ ਸ਼ਰਧਾ ਅਤੇ ਸ਼ੌਕ ਸੀ।

ਮਹਾਰਾਜਾ ਦਾ ਦੇਹਾਂਤ ੧੫ ਹਾੜ ਸੰਮਤ ੧੮੯੬ ਨੂੰ ਹੋਇਆ। ਕਰੀਬ ਪੌਣੇ ਦੋ ਸਾਲ ਬਾਦ ਸ਼ੇਰ ਸਿੰਘ (ਮਹਾਰਾਜਾ ਦਾ ਪੁਤਰ) ਗਦੀ ਤੇ ਬੈਠਾ ਅਤੇ ਉਸਨੇ ਸਿਖੀ ਪਹਿਰਾਵੇ ਦੀ ਪਰੰਪਰਾ ਛਡ ਦਿਤੀ। ਸਿਖਾਂ ਦੀ ਬਹੁਗਿਣਤੀ ਵਿਚ ਜੋ ਟੇਢੀ (ਨੋਕਦਾਰ) ਪਗ ਅਜ ਵੇਖਣ ਵਿਚ ਆਉਂਦੀ ਹੈ ਇਹ ਮਹਾਰਾਜੇ ਸ਼ੇਰ ਸਿੰਘ ਤੋਂ ਸ਼ੁਰੂ ਹੋਈ ਹੈ। ਆਮ ਸਿਖਾਂ ਵਲੋਂ ਇਸ ਪਗ ਨੂੰ ਸਿਖੀ ਪਹਿਰਾਵੇ ਵਿਚ ਮਾਨਤਾਯੋਗ ਸਮਝਿਆ ਜਾ ਰਿਹਾ ਹੈ। ਪਰ ਗੁਰਬਾਣੀ ਵਿਚ ਇਸਨੂੰ ਟੇਢੀ ਪਗ ਲਿਖਕੇ ਦੂਸ਼ਿਤ ਮੰਨਿਆ ਗਿਆ ਹੈ। ਦੇਖੋ ਚਿਤ੍ਰ ਪੰਜ ਪਿਆਰੇ। ਮਹਾਰਾਜਾ ਰਣਜੀਤ ਸਿੰਘ ਤਕ ਸਿਖੀ

ਪ੍ਰੰਪਰਾ ਅਨੁਸਾਰ ਸਿਧੀ ਦਸਤਾਰ ਰਹੀ । ਦਸਤਾਰ ਦਾ ਇਹ ਰੂਪ ਨਾਮਧਾਰੀ ਸਿੰਘਾਂ ਵਿਚ ਅਜ ਤਕ ਚਲਦਾ ਆ ਰਿਹਾ ਹੈ। ਇਸ ''ਸਿਧੀ ਪਗ'' ਨੂੰ ਅੰਗਰੇਜ਼ੀ ਵਿਸ਼ਵ ਕੋਸ਼ ਵਿਚ ਭੀ ਮੰਨਿਆ ਗਿਆ ਹੈ।

The Kuka insignia, a high STRAIGHT turban and a Knotted necklace or rosary of wool hint at Military asceticism (Encyclopedia Britennica page 648 Vol 20 Ed. 1965)

ਭਾਵ : ਕੂਕਿਆਂ ਦੀ ਸਿਧੀ ਦਸਤਾਰ ਮਣਕਿਆਂ ਵਾਲਾ ਹਾਰ ਜਾਂ ਉਨ ਦੀ ਮਾਲਾ ਇਨ੍ਹਾਂ ਦਾ ਫੌਜੀ ਅਤੇ ਤਪਸਵੀ (ਸੰਤ ਸਿਪਾਹੀ) ਹੋਣ ਦਾ ਵਿਸ਼ੇਸ਼ ਸੂਚਕ ਹੈ।

(ਇਨਸਾਈਕਲੋਪੀਡੀਆ ਬ੍ਰਿਟੈਨਿਕਾ ੧੯੬੫ ਐਡੀਸ਼ਨ ਜਿ: ੨੦ ਪੰਨਾ ੬੪੮)

ਨਾਮਧਾਰੀ ਸਿੰਘ ਸਿਖੀ ਪਹਿਰਾਵੇ ਦੀ ਇਸ ਪ੍ਰੰਪਰਾ ਦੇ ਅਜ ਭੀ ਲਖਾਇਕ ਹਨ। ਦਸਤਾਰ ਦੇ ਰੂਪ ਬਦਲੇ ਜਾਣ ਦਾ ਸਮਾਂ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :

ਮਹਾਰਾਜ ਲੌ ਰਹਾਨਾ ਪੰਥ ਕਾ ਪੁਰਾਨਾ ਢੰਗ
ਫੇਰ ਬਦਲਾਨਾ ਰੰਗ ਕੂਪ ਭੰਗ ਜਯੋਂ ਪਰੈ ।

(ਪੰਥ ਪ੍ਰਕਾਸ਼)

ਮਹਾਰਾਜ ਸ਼ੇਰ ਸਿੰਘ ਦੇ ਸਮੇਂ ਤੋਂ ਸਿਖਾਂ ਵਿਚ ਦਾੜ੍ਹੀ ਬੰਨਣ ਅਤੇ ਪਗ (ਦਸਤਾਰ) ਦਾ ਢੰਗ ਬਦਲਿਆ ਗਿਆ। ਖੂਹ ਵਿਚ ਭੰਗ ਪੈਣ ਨਾਲ ਪਾਣੀ ਦਾ ਰੰਗ ਬਦਲ ਜਾਂਦਾ ਹੈ ਅਤੇ ਦੁਰਗੰਧੀ ਔਂਦੀ ਹੈ। ਏਹ ਦਸ਼ਾ ਸਿਖੀ ਦੀ ਹੋਈ। ਸਿਖੀ ਰਹਿਤ ਅਤੇ ਵੀਚਾਰਾਂ ਦਾ ਅਭਾਵ ਹੋਣ ਕਰਕੇ ਆਪਸੀ ਪਾਟੋਧਾੜ ਨਾਲ ਸਾਰੀ ਸਲਤਨਤ ਤਬਾਹ ਕਰ ਲਈ। ਉਸ ਤੋਂ ਬਾਦ ਦੀ ਹਾਲਤ ਦਾ ਸੰਕੇਤ ਗਿਆਨੀ ਜੀ ਦੇ ਨਿਮਨ ਲਿਖਿਤ ਕਬਿਤ ਤੋਂ ਮਿਲਦਾ ਹੈ :

ਕੋਈ ਦਯਾ ਨੰਦੀ ਕਿਨੈ ਦਿਜ ਕੀ ਪਵਾਈ ਤੰਦੀ
ਬੰਦੀਆਂ ਕੇ ਬੰਦੀਖਾਨੇ ਬਹੁ ਫੰਧੀ ਹੈ ਪਏ
ਆਰਜ ਸਮਾਜੀ ਕੇਊ ਮੋਨਯੋਂ ਕੇ ਪਾਜੀ
ਜਾਲ ਸਾਜੀ ਕੇਊ ਖਾਂ ਜੀ ਹਾਜੀ ਈਸਾ ਕੇਰ ਹੈਂ ਭਏ।
(ਪੰਥ ਪ੍ਰਕਾਸ਼ ਉਤ੍ਰਾਰਧ ਵਿਸਰਾਮ ੬੦)

ਉਪਰੋਕਤ ਪੰਕਤੀਆਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਸਿਖਾਂ ਦਾ ਪਹਿਰਾਵਾ ਜਾਂ ਚਰਿਤਰ (ਚਾਲ ਚਲਨ) ਹੀ ਕੇਵਲ ਨਹੀ ਸੀ ਵਿਗੜਿਆ ਬਲਕਿ ਨਿਸ਼ਚਾ (ਸਿਦਕ) ਭੀ ਡੋਲ ਗਿਆ ਸੀ। ਉਹ ਇਸਤਰੀ ਕਿਸੇ ਥਾਂ ਜੋਗੀ ਨਹੀਂ ਰਹਿ ਜਾਂਦੀ ਜੋ ਆਪਣੇ ਪਤੀ ਦੀ ਥਾਂ ਕਿਸੇ ਹੋਰ ਨੂੰ ਦੇ ਦਿੰਦੀ ਹੈ। ਸਿਖਾਂ ਦੇ ਨਿਸਚੇ ਆਪਣੇ ਗੁਰੂ ਨੂੰ ਛਡ ਕੇ ਕਿਨ੍ਹਾਂ ਕਿਨ੍ਹਾਂ ਤੇ ਜਾ ਟਿਕੇ, ਇਸ ਦੇ ਸੰਕੇਤ ਉਪਰ ਲਿਖੀਆਂ ਪੰਕਤੀਆਂ ਤੋਂ ਮਿਲਦੇ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਕਥਾ ਵਿਚ ਇਹ ਸੰਕੇਤ ਕੀਤਾ ਗਿਆ ਹੈ ਕਿ ਗ੍ਰੰਥਾਂ ਅਤੇ ਤੀਰਥਾਂ ਦੇ ਹੁੰਦਿਆਂ ਭੀ ਗੁਰੂ ਦੀ ਲੋੜ ਪੈਂਦੀ ਹੈ। ਭਾਵ ਗ੍ਰੰਥ ਜਾਂ ਤੀਰਥ ਗੁਰੂ ਵਾਲੀ ਸਮਰਥਾ ਨਹੀਂ ਰਖਦੇ। ਏਥੇ ਵਡ ਪ੍ਰਤਾਪੀ ਜੀ ਨੇ ਬਾਣੀ ਦਾ ਹੀ ਪ੍ਰਮਾਣ ਦਿਤਾ ਹੈ :-

ਪੜੇ ਰੇ ਸਕਲ ਬੇਦ ਨਹਿ ਚੂਕੈ ਮਨ ਭੇਦ
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ
ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥
ਜੇਤੇ ਰੇ ਤੀਰਥ ਨਾਏ ਅੰਹਬੁਧਿ ਮੈਲੁ ਲਾਏ
ਘਰ-ਕੋ ਠਾਕੁਰੁ ਇਕੁ ਤਿਲੁ ਨ ਮਾਨੈ।
ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦ
ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥
ਸਗਲ ਆਸ੍ਰਮ ਕੀਨੇ ਮਨੂਆ ਨਹ ਪਤੀਨੇ
ਬਿਬੇਕ ਹੀਨ ਦੇਹੀ ਧੋਏ।

ਕੋਈ ਪਾਈਐ ਰੇ ਪੁਰਖੁ ਬਿਧਾਤਾ
ਪਾਰਬ੍ਰਹਮ ਕੈ ਰੰਗ ਰਾਤਾ
ਮੇਰੇ ਮਨ ਕੀ ਦੁਰਮਤਿ ਮਲੁ ਖੋਏ ।

(ਧਨਾਸਰੀ ਮ: ੫ ਪੰਨਾ ੬੮੭)

ਆਦਿ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੇ ਹੁੰਦਿਆਂ ਸ੍ਰੀ ਅੰਮ੍ਰਿਤਸਰ ਜੀ ਜੈਸੇ ਪਵਿਤ੍ਰ ਤੀਰਥ ਦੇ ਹੁੰਦਿਆਂ ਸਿਖ ਇਤਿਹਾਸ ਦਾ ਇਹ ਕਾਲ ਸਿਖਾਂ ਦੀ ਕੇਂਦਰੀ ਅਬਾਦੀ ਪੰਜਾਬ ਵਿਚ ਸਿਖੀ ਦੀ ਉਹ ਦੁਰਦਸ਼ਾ ਦਸਦਾ ਹੈ ਜਿਸ ਨੂੰ ਸੋਚਿਆ ਨਹੀਂ ਸੀ ਜਾ ਸਕਦਾ। ਇਹ ਸਤਿਗੁਰੂ ਜੀ ਦੀ ਬਾਣੀ ਵਿਚ ਉਪਰੋਕਤ ਪੰਕਤੀਆਂ ਦੀ ਭਰਪੂਰ ਪ੍ਰੋੜਤਾ ਦਾ ਪ੍ਰਤਖ ਪ੍ਰਮਾਣ ਹੈ।

ਸਿਖੀ ਦੀ ਅਜਿਹੀ ਵਿਗੜੀ ਹੋਈ ਦਸ਼ਾ ਨੂੰ ਦੇਖਕੇ "ਪੁਰਖ ਬਿਧਾਤਾ" ਦੇ ਰੂਪ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਗਟ ਹੋ ਕੇ ਮਰ ਚੁਕੀ ਹੋਈ ਸਿਖੀ ਭਾਵਨਾ ਨੂੰ ਪੁਨਰ ਜੀਵਨ ਬਖਸ਼ਿਆ।

ਆਪ ਜੀ ਨੇ ਪਿੰਡ ਪਿੰਡ ਜਾ ਕੇ ਆਲਿਆਂ ਵਿਚ ਪਈਆਂ ਹੋਈਆਂ ਪਵ੍ਰਿਤ੍ਰ ਗੁਰਬਾਣੀ ਦੀਆਂ ਬੀੜਾਂ ਲਭਾਲਭ ਕੇ, ਆਪਣੀ ਹੱਥੀਂ ਘਟਾ ਮਿਟੀ ਝਾੜ ਝਾੜ ਕੇ, ਮੰਜੀ ਸਾਹਿਬ ਸਾਫ ਕਰ ਕਰ ਕੇ, ਪਿੰਡ ਦੀਆਂ ਧਰਮਸ਼ਾਲਾਂ ਵਿਚ ਪੋਚੇ ਫਿਰਵਾ ਕੇ ਜਗਾ ਪਵਿਤ੍ਰ ਕਰਵਾ ਕਰਵਾ ਕੇ ਬੀੜਾਂ ਦੇ ਪ੍ਰਕਾਸ਼ ਕਰਨ ਅਤੇ ਪਾਠ ਕਰਨ ਦੀ ਵਿਧੀ ਪ੍ਰਚਲਿਤ ਕੀਤੀ। ਇਸ਼ਨਾਨ ਕਰਕੇ, ਅਦਬ ਨਾਲ ਕਿਸ ਤਰ੍ਹਾਂ ਚੰਦੋਆ ਤਾਣ ਕੇ ਪ੍ਰਕਾਸ਼ ਕਰਨ, ਪਾਠ ਕਰਨ ਫੇਰ ਸੰਤੋਖ ਕੇ ਅਦਬ ਨਾਲ ਰਖਣਾ, ਇਹ ਮਰਯਾਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ।

ਸਭ ਤੋਂ ਉਤਮ ਰੀਤੀ ਹੈ ਬਾਣੀ ਦਾ ਭਾਵ ਸਮਝਣਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਆਗਿਆ ਹੈ ਕਿ ਜਿਸ ਪਦ ਜਾਂ ਪੰਕਤੀ ਦੀ ਸਮਝ ਨਾਂ ਆਵੇ ਉਸਦਾ ੧੦੦ ਵਾਰੀ ਪਾਠ ਕਰਕੇ ਅਰਦਾਸ ਕਰੋ ਕਿ ਹੇ ਸਤਿਗੁਰੂ ਜੀ ਕ੍ਰਿਪਾ ਕਰੋ ਇਸਦਾਂ ਭਾਵ ਮੇਰੇ ਹਿਰਦੇ ਵਿੱਚ ਵਸੇ।

ਦੂਜੀ ਅਵਸਥਾ ਹੈ ਬਾਣੀ ਦਾ ਪਾਠ ਸੁਧ ਕੀਤਾ ਜਾਵੇ। ਇਹ ਤਾਂ ਹੋ ਸਕਦਾ ਹੈ ਜੇ ਗੁਰੂ ਜੀ ਪਾਸੋਂ ਸੰਥਾ ਲੈ ਕੇ ਸੁਧ ਬਾਣੀ ਦੇ ਪਾਠ ਦਾ ਅਭਯਾਸ ਕੀਤਾ ਜਾਵੇ। ਬਾਣੀ ਅਸ਼ੁਧ ਪੜਨ ਨਾਲ ਅਰਥ ਹੀ ਹੋਰ ਹੋ ਜਾਂਦਾ ਹੈ। ਬਾਣੀ ਵਿਚ ਕਈ ਜਗਾ ਐਸੇ ਪਾਠ ਹਨ ਜਿਨਾਂ ਦਾ ਬਹੁਤੇ ਪਾਠੀਆਂ ਨੂੰ ਭੀ ਪਤਾ ਨਹੀਂ। ਰਾਮਕਲੀ ਦੀ ਦੂਜੀ ਵਾਰ ਵਿਚ ਪਹਿਲੀ ਪਉੜੀ ਦੀ ਅੰਤਲੀ ਤੁਕ ਹੈ :-

''ਵਾਹੁ-ਵਾਹੁ ਸਚੇ ਪਾਤਸਾਹੁ ਤੂ ਸਚੀ ਨਾਈ''

ਇਹ ਪੰਕਤੀ ਪਹਿਲੇ ਸਲੋਕ ਦੀ ਪਉੜੀ ਦੇ ਅੰਤ ਵਿਚ ਲਿਖੀ ਹੋਈ ਹੈ। ਬਾਕੀ ਦੀਆਂ ਪਉੜੀਆਂ ਦੇ ਅੰਤ ਵਿਚ ਨਹੀਂ ਲਿਖੀ ਹੋਈ ਪਰ ਇਹ ਕੰਠ ਤੋਂ ਪੜ੍ਹਨੀ ਹੈ। ਇਸਨੂੰ ਬੀੜ ਵਿਚ ਦਰਜ ਕਰਨ ਦਾ ਅਧਿਕਾਰ ਕਿਸੇ ਨੂੰ ਨਹੀ। ਪਰ ਪੜ੍ਹਨੀ ਜ਼ਰੂਰ ਹੈ ਨਹੀਂ ਤਾਂ ਤੁਕਾਂਤ ਗਲਤ ਹੋ ਜਾਂਦਾ ਹੈ ਅਤੇ ਬਾਣੀ ਦੇ ਗਲਤ ਪੜ੍ਹਨ ਦੀ ਅਵਗਿਆ ਭੀ ਹੋ ਜਾਂਦੀ ਹੈ। ਇਸਤਰ੍ਹਾਂ ਹੋਰ ਭੀ ਕੁਛ ਪਾਠ ਹਨ। ਇਨ੍ਹਾਂ ਨੂੰ ਕੋਈ ਅਧਿਆਪਕ ਹੀ ਸੁਧ ਕਰਾ ਸਕਦਾ ਹੈ। ਇਸੇ ਕਰਕੇ ਲਿਖਿਆ ਹੈ ''ਗੁਰ ਕੀ ਬਾਣੀ ਗੁਰ ਤੇ ਜਾਤੀ।'' ਗੁਰੂ ਜੀ ਦੀ ਬਾਣੀ ਗੁਰੂ ਜੀ ਪਾਸੋਂ ਹੀ ਸਮਝੀ ਜਾ ਸਕਦੀ ਹੈ। ਪੜ੍ਹਨ ਵਾਲੇ ਨੂੰ ਬਾਣੀ ਆਪਣੇ ਆਪ ਨਹੀਂ ਸਮਝਾ ਸਕਦੀ। ਦਸ਼ਮੇਸ਼ ਜੀ ਦੇ ਸਾਮਣੇ ਇਕ ਸਿਖ ਨੇ ਦਖਣੀ ਓਅੰਕਾਰ ਦੀ ਇਕ ਪੰਕਤੀ ਵਿਚ ਦੁਲਾਵਾਂ ਦੇ ਥਾਂ ਇਕ ਲਾਂ ਪੜ੍ਹ ਕੇ ਗਲਤ ਪਾਠ ਕੀਤਾ ਜਿਸ ਤੋਂ ਦਸ਼ਮੇਸ਼ ਜੀ ਨੇ ਉਸਨੂੰ ਚਪੇੜਾਂ ਮਰਵਾਈਆਂ।

ਪਾਠ ਹੈ :-

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।

ਉਸਨੇ ਪਾਠ ਕੀਤਾ :-

ਕਰਤੇ ਕੀ ਮਿਤਿ ਕਰਤਾ ਜਾਣੇ ਕੇ ਜਾਣੇ ਗੁਰੁ ਸੂਰਾ।

''ਕੈ'' ਜਾਣੈ ਦਾ ਅਰਥ ਹੈ ''ਜਾਂ'' ਜਾਣਦਾ ਹੈ। ''ਕੋ'' ਆਖਣ ਤੋਂ ਭਾਵ ਹੈ ''ਕੀ'' ਜਾਣਦਾ ਹੈ ਗੁਰੂ ਸੂਰਮਾ। ਸੋ ਇਸ ਗਲਤ ਪਾਠ ਤੋਂ ਅਨਰਥ ਹੋ ਜਾਣ ਕਰਕੇ ਸਤਿਗੁਰੂ ਜੀ ਨੇ ਚਪੇੜਾਂ ਮਰਵਾਈਆਂ।

ਬਾਣੀ ਦਾ ਭਾਵ ਸਮਝ ਆਵੇ ਤਾਂ ਬਹੁਤ ਉਤਮ ਭਾਗ ਹਨ। ਜੇ ਕਿਤੋਂ ਨਾਂ ਭੀ ਸਮਝ ਆਵੇ ਪਰ ਸੰਥਾ ਲੈ ਕੇ ਸੁਧ ਪਾਠ ਦਾ ਅਭਿਆਸ ਕੀਤਾ ਹੋਵੇ ਅਤੇ ਸੁਧ ਪਾਠ ਕੀਤਾ ਜਾਵੇ, ਇਸਦਾ ਭੀ ਬਹੁਤ ਉਚਾ ਮਹਾਤਮ ਹੈ।

ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਬਚਨ ਕੀਤਾ ਸੀ ਕਿ ਕੋਈ ਐਸਾ ਹੈ ਜੋ ਜਪੁ ਸਾਹਿਬ ਦਾ ਸੁਧ ਪਾਠ ਸੁਣਾ ਸਕਦਾ ਹੋਵੇ ? ਇਕ ਸਿਖ, ਜਿਸਦਾ ਨਾਮ ਗੁਪਾਲਾ ਸੀ ਉਸਨੇ ਸੁਧ ਪਾਠ ਦਾ ਅਭਿਆਸ ਕੀਤਾ ਹੋਇਆ ਸੀ, ਉਸਨੇ ਅਰਜ ਕੀਤੀ ਕਿ ਮੇਰੇ ਤੇ ਕਿਰਪਾ ਕਰੋ ਮੈਂ ਸੁਣਾਵਾਗਾ। ਪਾਠ ਬੜਾ ਸ਼ੁੱਧ ਕੀਤਾ ਅਤੇ ਸਤਿਗੁਰੂ ਜੀ ਦੇ ਮਨ ਵਿਚ ਆਈ ਕਿ ਇਸ ਨੂੰ ਸਭ ਤੋਂ ਉਤਮ ਵਸਤ ਦਿਤੀ ਜਾਵੇ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਗੁਰਗਦੀ ਸਭ ਤੋਂ ਸ੍ਰੇਸ਼ਟ ਜਾਣਕੇ ਉਸ ਸਿਖ ਨੂੰ ਦੇਣ ਦਾ ਸੰਕਲਪ ਕੀਤਾ। ਜਦੋਂ ''ਨਾਨਕ ਨਦਰੀ ਨਦਰਿ ਨਿਹਾਲ'' ਪੰਕਤੀ ਪੜ੍ਹੀ, ਸਤਿਗੁਰੂ ਜੀ ਦੇ ਮਨ ਵਿਚ ਐਸੀ ਖੁਸ਼ੀ ਆਈ ਕਿ ਗਦੀ ਦੇਣ ਵਾਸਤੇ ਆਪਣਾ ਗੋਡਾ ਜਰਾ ਕੁ ਉਠਾਇਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :-

ਤਬ ਸਤਿਗੁਰ ਮਨ ਮੋਦ ਉਪਾਯੋ। ਜਾਨੂੰ ਉਠਿਬੇ ਹੇਤ ਉਠਾਯੋ।

ਤਿਲਕਿ ਦੇਨ ਕੋ ਚਾਹਯੋ ਰਿਦੈ। ਸਿਖ ਨੇ ਕਰਯੋ ਮਨੋਰਥ ਤਬੈ।

ਜਪੁ ਸਾਹਿਬ ਦੇ ਪਾਠਸੁਨਣ ਤੋਂ ਜਰਾ ਪਹਿਲੋਂ ਗੁਰੂ ਜੀ ਨੇ ਬਹੁਤ ਉਤਮ ਪੰਜ ਘੋੜੇ ਮੁਲ ਲਏ ਸਨ। ਜਿਨਾਂ ਵਿਚੋਂ ਇਕ ਆਪ ਰਖਿਆ ਸੀ ਅਤੇ ਦੂਜੇ, ਇਕ ਬਿਧੀ ਚੰਦ ਨੂੰ, ਇਕ ਬਾਬੇ ਗੁਰਦਿਤੇ ਨੂੰ ਅਤੇ ਚੋਥਾ ਪੈਂਦਾ ਖਾਨ ਨੂੰ ਦੇ ਦਿਤਾ ਸੀ। ਪੰਜਵਾ ਘੋੜਾ ਅਜੇ ਕਿਸੇ ਨੂੰ ਨਹੀ ਸੀ ਦਿਤਾ। ਜਪੁਜੀ ਦੇ ਪਾਠ ਕਰਨ ਵਾਲੇ ਸਿਖ ਨੇ ਇਹ ਮਨੋਰਥ ਕੀਤਾ ਕਿ ਸਤਿਗੁਰੂ

ਜੀ ਮੇਰੇ ਤੇ ਬੜੇ ਪ੍ਰਸੰਨ ਹੋਏ ਹਨ। ਏਹ ਕਿਰਪਾ ਕਰਨ ਤੇ ਪੰਜਵਾਂ ਘੋੜਾ ਮੈਨੂੰ ਬਖਸ਼ ਦੇਣ।

ਅੰਤਰਜਾਮੀ ਸਤਿਗੁਰੂ ਜੀ ਨੇ ਉਸਦਾ ਮਨੋਰਥ ਜਾਣਕੇ ਬਚਨ ਕੀਤਾ :-

ਲਖ ਉਰਕੀ ਗੁਰ ਅੰਤਰਜਾਮੀ।
ਬੋਲੇ, ''ਕਹਾ ਕੀਨ ਤੈ ਕਾਮੀ''?
ਖਿਨਾ ਮਨੋਰਥ ਜਪੁਜੀ ਸਾਰੇ।
ਪੂਰਬ ਸਮ ਜੇ ਸਕਲ ਉਚਾਰੇ।
ਸ੍ਰੀ ਨਾਨਕ ਗਾਦੀ ਬਡਿਆਈ।
ਸਗਰੇ ਜਗ ਕੀ ਬਰ ਗੁਰਿਆਈ।
ਸੋ ਹਮ ਦੈਨਿ ਉਠਤਿ ਇਸ ਸਮੇਂ।
ਜਿਸਕੇ ਅਗ੍ਰ ਤ੍ਰਿਲੋਕੀ ਨਮੇ।

(ਗੁਰ ਪ੍ਰਤਾਪ ਸੂਰਜ)

ਸਤਿਗੁਰੂ ਜੀ ਆਖਿਆ ਤੂੰ ਇਹ ਕੀ ਕੀਤਾ ? ਜਿਸ ਗੁਰੂ ਨਾਨਕ ਦੀ ਗਦੀ ਅਗੇ ਸਾਰੀ ਤ੍ਰਿਲੋਕੀ ਆ ਕੇ ਨਮਸਕਾਰ ਕਰਦੀ ਹੈ ਅਸੀਂ ਓਹ ਤੈਨੂੰ ਦੇਣ ਨੂੰ ਤਿਆਰ ਹੋਏ ਸਾਂ। ਤੂੰ ਘੋੜਾ ਲੈਣ ਦਾ ਸੰਕਲਪ ਮਨ ਵਿਚ ਧਾਰਨ ਕਰ ਲਿਆ, ਸੋ ਹੁਣ ਤੂੰ ਘੋੜਾ ਲੈ ਲੈ। ਓਸੇ ਵੇਲੇ ਉਹ ਸਵਾ ਲਖ ਕੀਮਤ ਦਾ ਘੋੜਾ ਉਤੇ ਕਾਠੀ ਪਾ ਅਤੇ ਹੋਰ ਜੜਾਊ ਸਮਾਨ ਪਾ ਕੇ ਤਿਆਰ ਕਰਕੇ ਸਿਖ ਨੂੰ ਦੇ ਦਿਤਾ।

ਇਹ ਹੈ ਸੁਧ ਬਾਣੀ ਦੇ ਪਾਠ ਦਾ ਮਹਾਤਮ। ਇਸ ਦਾ ਸਰਵੋਤਮ ਫਲ ਪ੍ਰਾਪਤ ਕਰਨ ਵਿਚ ਜੇ ਕਮੀ ਰਹੀ ਤਾਂ ਉਸ ਸਿੱਖ ਦੀ ਅਪਣੀ ਨਿਸਕਾਮ ਭਾਵਨਾ ਦਾ ਅਭਾਵ ਸੀ। ਸਤਿਗੁਰੂ ਜੀ ਵਲੋਂ ਉਸਨੂੰ ਉਹ ਵਸਤ ਮਿਲ ਰਹੀ ਸੀ ਜਿਸਦੇ ਤੁਲ ਹੋਰ ਕੁਛ ਹੈ ਹੀ ਨਹੀਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਵਿਚ ੨੫ ਦਰਬਾਰ ਸਾਹਿਬ ਪ੍ਰਕਾਸ਼ ਕਰਕੇ ਸ੍ਰੀ ਸਤਿਗੁਰੂ ਜੀ ਆਪ ਨਾਲ ਬੈਠ

ਕੇ ਪਾਠ ਕਰਦੇ ਅਤੇ ਪਾਠੀ ਸਿੰਘਾਂ ਤੋਂ ਪਾਠ ਸ਼ੁਧ ਕਰਾਉਂਦੇ । ਅਜ ਕਲ ਉਸ ਸਥਾਨ ਤੇ ਅਨਾਜ ਭੰਡਾਰ ਹੈ। ਸਭ ਤੋਂ ਪਹਿਲਾਂ ਆਦਿ ਸ੍ਰੀ ਗ੍ਰੰਥ ਸਾਹਿਬ ਦੀਆ ਪਥਰ ਦੇ ਛਾਪੇ ਦੀਆਂ ਬੀੜਾਂ ਦੀਵਾਨ ਬੂਟਾ ਸਿੰਘ ਤੋਂ ਛਪਵਾਉਣ ਦੀ ਕ੍ਰਿਪਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸਮਾ ਬਹੁਤ ਸੰਕਟ ਵਾਲਾ ਸੀ। ਉਨਾਂ ਦੇ ਸਮੇਂ ਅਖੰਡ ਪਾਠਾਂ ਨੂੰ ਭੀ ਇਕ ਵਾਰੀ ਪੁਲੀਸ ਦੇ ਛਾਪਾ ਮਾਰਨ ਕਰਕੇ ਵਿਚੇ ਛੱਡ ਕੇ ਦੂਜੇ ਥਾਂ ਤੁਕ ਲੈਣੀ ਪਈ।

ਜੋ ਪੋਥੀ ਤੁਹਾਡੇ ਹੱਥ ਵਿਚ ਹੈ ਇਸਦੀ ਸਰਬ ਪ੍ਰਥਮ ਐਡੀਸ਼ਨ ਛਪਵਾਉਣ ਦੀ ਕ੍ਰਿਪਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਅਨਗਿਣਤ ਪਾਠੀਆਂ ਦੇ ਪਾਠ ਸੁਧ ਕਰਾਏ। ਵਿਸ਼ੇਸ਼ ਕਰਕੇ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ ਅਧਿਆਪਕਾਂ ਤੋਂ ਸੁਧ ਪਾਠ ਦੀ ਸੰਥਾ ਵਿਦਿਆਰਥੀਆਂ ਨੂੰ ਦਵੌਣੀ ਅਤੇ ਫੇਰ ਆਪ ਭੀ ਪਾਠ ਸੁਨਣ ਦੀ ਕ੍ਰਿਪਾ ਕਰਦੇ ਰਹੇ। ਸ੍ਰੀ ਭੈਣੀ ਸਾਹਿਬ ਹਰ ਹੋਲੇ ਅਤੇ ਮੇਲੇ ਤੇ ਗੁਰਬਾਣੀ ਦੇ ਸੁਧ ਪਾਠ ਦੀ ਪਰੀਖਿਆ ਕਰਨ ਦੀ ਰੀਤ ਆਪਨੇ ਪ੍ਰਚਲਤ ਕੀਤੀ। ਆਪ ਜੀ ਨੇ ਇਕ ਦੋ ਅਖੰਡ ਪਾਠ ਆਪ ਰੌਲ ਲਾ ਕੇ ਕੀਤੇ । ਜਿਨਾਂ ਵਿਚ ਦੂਸਰੀ ਬੀੜ ਨਾਲ ਪ੍ਰਕਾਸ਼ ਕਰਨੇ ਇਕ ਹੋਰ ਪਾਠੀ ਨਾਲ ਬੈਠਾਇਆ ਤਾਂ ਕਿ ਕਿਤੇ ਲਗ ਅਖੱਰ ਦੀ ਸੁਧੀ ਵਿਚ ਫਰਕ ਨਾ ਆਵੇ। ਬਾਣੀ ਦਾ ਪਾਠ ਸੁਧ ਕਰਾਉਣ ਵਿਚ ਆਪਣੇ ਸਮੇਂ ਵਿਚ ਜੋ ਅਟਲ ਪ੍ਰਤਾਪੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਉਹ ਅਪ੍ਰਮਾਨੀਕ ਹੈ।

ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਰ ਸਾਲ ਵਿਦਯਕ ਸੰਮੇਲਨ ਤੇ ਲੜਕੇ ਅਤੇ ਲੜਕੀਆਂ ਦੇ ਗੁਰਬਾਣੀ ਦੇ ਸੁਧ ਪਾਠ ਕਰਨ ਦੀ ਪ੍ਰੀਖਿਆ ਕਰਵਾਉਂਦੇ ਹਨ। ਇਹ ਮਰਯਾਦਾ ਇਨਾਂ ਦੇ ਦਰਬਾਰ ਵਿਚ ਨਾਮਧਾਰੀ ਮੇਲਿਆਂ ਤੋਂ ਬਿਨਾਂ ਹੋਰ ਕਿਤੇ ਦੇਖਣ ਸੁਣਨ ਵਿਚ ਨਹੀਂ ਆ ਰਹੀ।

—

ਬਾਣੀ ਦੋ ਪ੍ਰਕਾਰ ਦੀ ਮੰਨੀ ਗਈ ਹੈ। ਇਕ ਸ੍ਵਤਹ ਪ੍ਰਮਾਣ ਦੂਜੀ ਪ੍ਰਤਹ ਪ੍ਰਮਾਣ। ਸਾਡਾ ਨਿਸਚਾ ਹੈ ਕਿ ਗੁਰਬਾਣੀ ਸ੍ਵਤਹ ਪ੍ਰਮਾਣ ਹੈ। ਭਾਵ ਇਹ ਕਿਸੇ ਗ੍ਰੰਥ ਦੇ ਆਸਰੇ ਨਹੀਂ। ਓਹ ਸਤਿਗੁਰੂ ਜਿਨਾਂ ਨੇ ਬਾਣੀ ਦੀ ਰਚਨਾ ਕੀਤੀ, ਉਹ ਪ੍ਰਮੇਸਰ ਦੀ ਜੋਤ ਸਨ। ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਕਈ ਜਗਾ ਐਸੇ ਪ੍ਰਮਾਣ ਮਿਲਦੇ ਹਨ। ਜੈਸਾ ਕਿ :-

ਸਤਿਗੁਰ ਵਿਚ ਆਪ ਰਖਿਓਨੁ
ਕਰਿ ਪਰਗਟੁ ਆਖਿ ਸੁਣਾਇਆ

(ਆਸਾਦੀ ਵਾਰ)

ਅਤੇ ਬਾਣੀ ਦੀ ਰਚਨਾ ਬਾਰੇ ਆਪ ਲਿਖਦੇ ਹਨ :-

ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥ (ਜਪੁ)

ਤਥਾ :- ਸਤਿਗੁਰੁ ਕੀ ਬਾਣੀ ਸਤ ਸਤ ਕਰ ਜਾਣਹੁ ਗੁਰ ਸਿਖਹੁ

ਹਰਿ ਕਰਤਾ ਆਪ ਮੁਹਹੁ ਕਢਾਏ ॥

(ਗਉੜੀ ਦੀ ਵਾਰ ੧, ਮਹਲਾ ੪ ਪੰਨਾ ੩੦੮)

ਤਥਾ:- ਹਉ ਆਪਹੁ ਬੋਲ ਨ ਜਾਣਦਾ

ਮੈ ਕਹਿਆ ਸਭ ਹੁਕਮਾਉ ਜੀਉ ॥

(ਸੂਹੀ ਮਹਲਾ ੫, ਪੰਨਾ ੭੬੩)

ਦਸਮ ਗ੍ਰੰਥ ਸਾਡੇ ਨਿਸ਼ਚਯ ਅਨੁਸਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਦੂਜੇ ਸਿਖਾਂ ਵਿਚੋਂ ਬਹੁਤੇ ਸਾਡੇ ਨਿਸ਼ਚਯ ਦੇ ਸਮਰਥਕ ਹਨ ਕੁਛ ਐਸੇ ਭੀ ਹਨ ਜੋ ਕੁਛ ਬਾਣੀਆਂ ਨੂੰ ਸ੍ਰੀ ਦਸਮੇਸ਼ ਕ੍ਰਿਤ ਨਹੀ ਮੰਨਦੇ। ਵਿਸਥਾਰ ਵਿਚ ਨਾ ਜਾਂਦਿਆਂ ਹੋਇਆ, ਕੁਛ ਕੁ ਪ੍ਰਮਾਣਾਂ ਦਾ ਵਰਣਨ ਕਰਨਾ ਜ਼ਰੂਰੀ ਹੈ।

ਕਈ ਲੇਖਕ ਪਖਯਾਨ ਚਰਿਤ੍ਰਾਂ ਤੇ ਸ਼ੰਕਾ ਕਰਦੇ ਹਨ। ਪਰ ਆਖਰੀ ਚਰਿਤ੍ਰ ਦੀ ਅੰਤਲੇ ਭਾਗ ਦੀ ਬਾਣੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ

ਇਸ ਗ੍ਰੰਥ ਦੀ ਰਚਨਾ ਸ੍ਰੀ ਦਸਮੇਸ਼ ਜੀ ਦੀ ਹੈ । ਇਸ ਚੌਪਈ (ਪੁਨਿ ਰਾਛਸ ਕਾ ਕਾਟਾ ਸੀਸਾ) ਦੀ ਬਾਣੀ ਪੜ੍ਹਨ ਤੋਂ ਹੀ ਰਹਿਰਾਸ ਦਾ ਪਾਠ ਸੰਪੂਰਨ ਹੁੰਦਾ ਹੈ ਜਿਸਨੂੰ ਸਾਰੇ ਸਿਖ ਜਗਤ ਵਿਚ ਨਿਰਵਿਵਾਦ ਮਾਨਤਾ ਹੈ। ਫਿਰ ਇਸ ਚੌਪਈ ਦੇ ਅੰਤ ਵਿਚ ਹਜ਼ੂਰ ਲਿਖਦੇ ਹਨ:

ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਣ ਕਰਾ 'ਗ੍ਰੰਥ' ਤਤ ਕਾਲਾ।
(''ਗ੍ਰੰਥ'' ਸ਼ਬਦ ਤੋਂ ਭਾਵ ਹੈ ਸਾਰੇ ਪਖਯਾਨ ਚਰਿਤ੍ਰ)

ਪਖਯਾਨ ਚਰਿਤ੍ਰਾਂ ਦੀ ਕਥਾ ਹਜ਼ੂਰ ਨੇ ਭਾਦਵ ਸੁਦੀ ੮ ਸੰਮਤ ੧੭੫੩ ਨੂੰ ਸੰਪੂਰਨ ਕੀਤੀ । ਚੌਵੀ ਅਵਤਾਰਾਂ ਦੀ ਕਥਾ ਇਸ ਤੋਂ ਬਾਦ ਵਿਚ ਲਿਖੀ ਗਈ ਹੈ । ਕੁਛ ਲੇਖਕ ਐਸੇ ਹਨ ਇਨ੍ਹਾਂ ਨੂੰ ਹਿੰਦੂਆਂ ਦੇ ਅਵਤਾਰ ਦਸਕੇ, ਸਿਖਾਂ ਦੀ ਮਾਨਤਾ ਵਿਚੋਂ ਕੱਢਣ ਦਾ ਜਤਨ ਕਰਦੇ ਹਨ ਅਤੇ ਇਸ ਦੇ ਆਧਾਰ ਤੇ ਇਸਨੂੰ ਸ੍ਰੀ ਦਸਮੇਸ਼ ਜੀ ਦੀ ਰਚਨਾ ਨਹੀਂ ਮੰਨਦੇ। ਐਸੇ ਲੇਖਕਾਂ ਨੂੰ ਮਨ ਬ੍ਰਿਤੀ ਇਕਾਗਰ ਕਰਕੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬਾਣੀ ਦਾ ਪਾਠ ਕਰਨਾ ਚਾਹੀਦਾ ਹੈ ਜਿਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਪ੍ਰਮੇਸ਼ਰ ਦੇ ਹੀ ਰੂਪ ਸਨ ਜੋ ਪਿਛਲੇ ਜੁਗਾਂ ਵਿਚ ਹੁੰਦੇ ਆਏ ਹਨ। ਅਤੇ ਓਸੇ ਪ੍ਰਮੇਸਰ ਨੇ ਕਲਿਜੁਗ ਵਿਚ ਸਤਿਗੁਰੂ ਨਾਨਕ, ਅੰਗਦ, ਅਮਰਦਾਸ ਦਾ ਰੂਪ ਧਾਰਨ ਕੀਤਾ । ਇਸ ਤਰ੍ਹਾਂ ਰੂਪ ਧਾਰਦੇ ਰਹਿਣ ਦੀ ਪ੍ਰੰਪਰਾ ਦਾ ਅਟਲ ਚਲਦੇ ਰਹਿਣਾ ਸ੍ਰੀ ਅਕਾਲ ਪੁਰਖ ਜੀ ਦਾ ਆਦੇਸ਼ ਹੈ। ਜੁਗਾਂ ਦੇ ਕ੍ਰਮ ਅਨੁਸਾਰ ਇਨ੍ਹਾਂ ਵਿਚੋਂ ਕੁਛ ਅਵਤਾਰਾਂ ਦਾ ਵਰਣਨ ਭਟਾਂ ਦੇ ਸਵੈਯਾਂ ਵਿਚ ਮਿਲਦਾ ਹੈ :

ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।
ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।
ਕਲਿਜਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।

ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖੁ ਫੁਰਮਾਇਓ।
(ਸਵੱਈਏ ਮਹਲੇ ਪਹਿਲੇ ਕੇ ਪੰਨਾ ੧੩੯੦)

ਆਦਿ ਬਾਣੀ ਵਿਚ ਇਸ ਪਖ ਦੇ ਅਣਗਿਣਤ ਪ੍ਰਮਾਣ ਹਨ ਪਰ ਵਿਸਥਾਰ ਦੇ ਭੈ ਤੋਂ ਉਪਰੋਕਤ ਵਰਨਣ ਕੀਤਾ ਜਾਂਦਾ ਹੈ। ਜਿਸ ਨੂੰ ਬਾਣੀ ਤੇ ਸਰਧਾ ਹੈ ਉਸਦੇ ਮੰਨਣ ਵਾਸਤੇ ਇਹੋ ਕਾਫੀ ਹੈ।

ਚੌਵੀ ਅਵਤਾਰਾਂ ਦੀ ਕਥਾ ਵਿਚੋਂ ਸ੍ਰੀ ਰਾਮ ਅਵਤਾਰ ਦੀ ਕਥਾ ਹਾੜ ਸੁਦੀ ੧ ਸੰਮਤ ੧੭੫੫ ਨੂੰ ਲਿਖੀ ਗਈ ਹੈ। ਇਸ ਕਥਾ ਦੇ ਅੰਤਲੇ ਭਾਗ ਵਿਚ ਸਵੈਯੇ ਦੀ ਆਖਰੀ ਪੰਕਤੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਬਾਣੀ ਭੀ ਸੁਤਹ ਪ੍ਰਮਾਣ ਹੈ। ਹਜ਼ੂਰ ਲਿਖਦੇ ਹਨ :–

ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈ ਨ ਕਹਯੋ ਸਭ ਤੋਹਿ ਬਖਾਨਯੋ।
(ਸ੍ਰੀ ਰਾਮ ਅਵਤਾਰ ਦਸਮ ਗ੍ਰੰਥ)

ਇਹ ਬਾਣੀ ਸਾਡੀ ਮਾਨਤਾ ਵਿਚ ਸਰਬ ਸ਼੍ਰੋਮਣੀ ਅਤੇ ਕਲਿਆਣ ਕਾਰੀ ਹੈ। ਪਰ ਬਾਣੀ ਵਿਚ ਜੋ ਲਿਖਿਆ ਗਿਆ ਹੈ ਉਸਨੂੰ ਮੰਨਿਆ ਜਾਵੇ ਤਾਂ ਹੀ ਇਸਦਾ ਅਦਬ ਹੈ ਅਤੇ ਇਸਦੇ ਪਾਠ ਦਾ ਮਹਾਤਮ ਹੈ। ਇਸ ਦਾ ਪ੍ਰਮਾਣ ਬਾਣੀ ਵਿਚੋਂ ਹੀ ਮਿਲਦਾ ਹੈ :–

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ।
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥
(ਧਨਾਸਰੀ ਮਹਲਾ ੪, ਪੰਨਾ ੬੬੯)

ਬਾਣੀ ਵਿਚ ਲਿਖਿਆ ਹੈ ਕਿ ਸਤਿਗੁਰੂ ਨੂੰ ਮਿਲੋ ਨਾਮ ਪੁਛੋ, ਨਾਮ ਜਪੋ। ਨਾਮ ਸਤਿਗੁਰੂ ਪਾਸੋਂ ਮਿਲਦਾ ਹੈ। ਜਿਸਦੇ ਜਪਣ ਤੋਂ ਸਭ ਸੁਖ ਪ੍ਰਾਪਤ ਹੁੰਦੇ ਹਨ। ਬਾਣੀ ਵਿਚ ਸਤਿਗੁਰੂ ਦੀ ਸਿਫਤ ਲਿਖੀ ਹੈ, ਸਤਿਗੁਰੂ ਦੇ ਲਖਯਣ ਲਿਖੇ ਹਨ। ਨਾਮ ਦੀ ਸਿਫਤ ਲਿਖੀ ਹੈ। ਬਾਣੀ ਸਤਿਗੁਰੂ

ਜੀ ਦੀ ਉਚਾਰੀ ਹੋਈ ਹੈ। ਬਾਣੀ ਆਪ ਸਤਿਗੁਰੂ ਨਹੀਂ। ਇਹ ਆਪ ਨਾਮ ਨਹੀ। ਨਾਮ ਇਸ ਤੋਂ ਭਿੰਨ ਹੈ। ਨਾਮ ਮੰਤ੍ਰ ਸਤਿਗੁਰੂ ਵਲੋਂ ਕੰਨ ਵਿਚ ਦਸਿਆ ਜਾਂਦਾ ਹੈ। ਸਤਿਗੁਰੂ ਪਾਸੋਂ ਨਾਮ ਪ੍ਰਾਪਤ ਕਰਨਾ, ਦੱਸੀ ਹੋਈ ਰੀਤੀ ਅਨੁਸਾਰ ਜਪਣਾ। ਨਾਮ ਜਪਣ ਵੇਲੇ ਸਤਿਗੁਰੂ ਦੀ ਮੂਰਤੀ ਦਾ ਧਿਆਨ ਕਰਨਾ, ਸਾਧੂ ਦੀ ਸੰਗਤ ਕਰਨੀ ਇਹ ਸਾਰਾ ਕੁਛ ਉਤਮ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਬਾਣੀ ਵਿਚ ਇਨ੍ਹਾਂ ਸਭ ਗੁਣਾਂ ਦੀ ਚਰਚਾ ਬਹੁਤ ਵਿਸਥਾਰ ਨਾਲ ਕੀਤੀ ਗਈ ਹੈ। ਬਾਣੀ ਵਿਚ ਲਿਖੇ ਹੋਏ ਸਤਿਗੁਰੂ ਜੀ ਦੇ ਹੁਕਮ ਨੂੰ ਨਾ ਮੰਨਿਆ ਜਾਵੇ ਤਦ ਚਰਚਾ ਨੂੰ ਬਾਰ ਬਾਰ ਪੜ੍ਹੀ ਜਾਣਾ ਕੋਈ ਪ੍ਰਾਪਤੀ ਨਹੀ।

ਸੁਖਮਨੀ ਸਾਹਿਬ ਵਿਚ ਪਹਿਲੀ ਅਸਟਪਦੀ ਦੀ ਦੂਜੀ ਪਉੜੀ ਵਿਚ ਸਤਿਗੁਰੂ ਜੀ ਨੇ ਲਿਖਿਆ ਹੈ :—

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ।
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।

ਇਨ੍ਹਾਂ ਪੰਕਤੀਆਂ ਦੇ ਪੜ੍ਹਦੇ ਰਹਿਣ ਨਾਲ ਗਰਭ ਵਾਸ ਤੋਂ ਛੁਟਕਾਰਾ ਨਹੀਂ। ਨਾ ਹੀ ਜਮਦੂਤਾਂ ਤੋਂ ਬਚਾਉ ਹੈ। ਸਤਿਗੁਰੂ ਤੋਂ ਪੁਛਕੇ ਸਤਿਗੁਰੂ ਦਾ ਧਿਆਨ ਧਰਕੇ ਵਿਧੀ ਅਨੁਸਾਰ ਕੀਤਾ ਹੋਇਆ ਨਾਮ ਸਿਮਰਨ ਹੀ ਗਰਭਵਾਸ ਅਤੇ ਜਮਾਂ ਤੋਂ ਛੁਟਕਾਰਾ ਕਰਾਏਗਾ। ਬਿਨਾਂ ਸਤਿਗੁਰੂ ਤੋਂ ਨਾਮ ਨਹੀ ਮਿਲਦਾ।

ਜਿਵੇਂ :—

ਬਿਨੁ ਸਤਿਗੁਰ ਨਾਮ ਨ ਪਾਈਐ ਭਾਈ
ਬਿਨੁ ਨਾਮੈ ਭਰਮੁ ਨ ਜਾਈ ॥

(ਸੋਰਠਿ ਮਹਲਾ ੧ ਪੰਨਾ ੬੩੫)

ਬਿਨ ਗੁਰ ਨਾਮੁ ਨ ਪਾਇਆ ਜਾਇ।
ਸਿਧ ਸਾਧਿਕ ਰਹੇ ਬਿਲਲਾਇ।

(ਮਾਝ ਮਹਲਾ ੩, ਪੰਨਾ ੧੧੫)

ਤਥਾ ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰਪਰਸਾਦੀ ਰਾਮੁ ਮਨਿ ਵਸੈ ਤਾਂ ਫਲੁ ਪਾਵੈ ਕੋਇ ॥
(ਗੂਜਰੀ ਮਹਲਾ ੩, ਪੰਨਾ ੪੯੧)

ਨਾਮ ਮੰਤ੍ਰ ਹੈ ਜਿਸਦੇ ਜਪਣ ਦੀ ਰੀਤੀ ਹੈ ਗੁਪਤ ਜਾਪ ਕਰਨਾ। ਨਾਮ ਸਤਿਗੁਰੂ ਪਾਸੋਂ ਕੰਨ ਵਿਚ ਸੁਣਨਾ, ਇਸ ਮਰਯਾਦਾ ਦਾ ਵਰਣਨ ਗੁਰਬਾਣੀ ਵਿਚ ਕੀਤਾ ਗਿਆ ਹੈ।

ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ।
ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ।
(ਕਾਨੜਾ ਮਹਲਾ ੫, ਪੰਨਾ ੧੩੦੨)

ਹਮਰੇ ਜਗਜੀਵਨ ਹਰਿ ਪ੍ਰਾਨ ॥
ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ॥
(ਪ੍ਰਭਾਤੀ ਮਹਲਾ ੪, ਬਿਭਾਸ ਪੰਨਾ ੧੩੩੫)

ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
(ਵਡਹੰਸ ਮਹਲਾ ੧, ਪੰਨਾ ੫੯੦)

ਕਲੀ ਕਾਲ ਮਹਿ ਰਵਿਆ ਰਾਮੁ।
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ
ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥ਰਹਾਉ॥੧॥
ਗੁਪਤਾ ਨਾਮ ਵਰਤੈ ਵਿਚਿ ਕਲਜੁਗਿ
ਘਟਿ ਘਟਿ ਹਰਿ ਭਰਪੂਰਿ ਰਹਿਆ।
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ
ਜੋ ਗੁਰ ਸਰਣਾਈ ਭਜਿ ਪਇਆ।

ਮੰਤ੍ਰ ਸਬਦ ਦਾ ਮੂਲ ਅਰਥ : "ਗੁਪਤ ਬਾਤ ਕਰਨਾ"
(ਦੇਖੋ ਮਹਾਨ ਕੋਸ਼, ਐਡੀਸਨ ੨, ਪੰਨਾ ੭੫੦)

ਇਸ ਮਰਯਾਦਾ ਅਨੁਸਾਰ ਕੰਨ ਵਿਚ ਲੈ ਕੇ ਮੰਤ੍ਰ ਜਪਣ ਤੋਂ ਭਰਮ ਦੂਰ ਹੁੰਦਾ ਹੈ ਅਤੇ ਮਨ ਵਿਚ ਪ੍ਰਕਾਸ਼ ਹੁੰਦਾ ਹੈ। ਕਲਿਜੁਗ ਦੀ ਮਰਯਾਦਾ ਹੈ ਨਾਮ ਰਸਨਾ ਨਾਲ ਜਪਣਾ। ਸਤਿਗੁਰੂ ਨਾਨਕ ਦੇਵ ਜੀ ਇਸ ਨਾਮ ਦੇ ਰਚਨਹਾਰ ਹਨ ਅਤੇ ਓਨਾਂ ਨੇ ਹੀ ਕੰਨ ਵਿਚ ਨਾਮ ਦੇਣ ਦੀ ਰੀਤੀ ਤੋਰੀ ਹੈ ਜੋ ਨਾਮਧਾਰੀ ਸਿੰਘਾਂ ਵਿਚ ਹੁਣ ਭੀ ਪ੍ਰਚਲਿਤ ਹੈ।

ਬਿਨੁ ਜਿਹਵਾ ਜੋ ਜਪੈ ਹਿਆਇ।
ਕੋਈ ਜਾਣੈ ਕੈਸਾ ਨਾਉ।

(ਮਲਾਰ ਮਹਲਾ ੧, ਪੰਨਾ ੧੨੫੬)

ਹਰਿ ਹਰਿ ਨਾਮ ਜਪਹੁ ਜਪੁ ਰਸਨਾ।

(ਬਾਵਨ ਅਖਰੀ ਮਹਲਾ ੫)

ਤਥਾ :— ਨਾਨਕ ਸੇਈ ਉਬਰੇ-ਜਿ ਰਸਨਾ ਨਾਮ ਉਚਾਰਣੇ।

(ਸਲੋਕ ਵਾਰਾਂ ਤੇ ਵਧੀਕ ਮਹਲਾ ੫, ਪੰਨਾ ੧੪੨੫)

## ਗੁਰਬਾਣੀ ਦਾ ਅਦਬ :—

ਨਾਮਧਾਰੀ ਸਿੰਘਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਹੋਈ ਮਰਯਾਦਾ ਦਾ ਪਾਲਣ ਕੀਤਾ ਜਾਂਦਾ ਹੈ ਕਿ ਬਾਣੀ ਦਾ ਪਾਠ ਜਦੋਂ ਕਰਨਾ ਹੋਵੇ, ਜੇ ਜੰਗਲ (ਟੱਟੀ) ਜਾ ਆਏ ਹੋ ਤਾਂ ਸਣੇ ਕੇਸੀਂ ਇਸ਼ਨਾਨ ਕਰਕੇ ਪਾਠ ਕੀਤਾ ਜਾਵੇ ਅਤੇ ਜੇ ਨਹੀਂ ਗਏ ਤਾਂ ਭੀ ਜੋੜੇ ਵਾਲੇ ਚਰਨ ਧੋ ਕੇ ਪਾਠ ਕੀਤਾ ਜਾਵੇ। ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਵਿਸ਼ੇਸ਼ ਹੁਕਮ ਹੈ ਕਿ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜੇ ਕੋਈ ਸਣੇ ਕੇਸੀ ਇਸ਼ਨਾਨ ਕੀਤੇ ਬਿਨਾਂ ਕਰਦਾ ਜਾਂ ਸੁਣਦਾ ਹੈ ਉਸਨੂੰ ਪੁੰਨ ਦੀ ਥਾਂ ਪਾਪ ਲਗਦਾ ਹੈ ਕਿਉਂਕਿ ਇਸ਼ਨਾਨ ਤੋਂ ਬਿਨਾਂ ਬਾਣੀ ਦਾ ਪਾਠ ਕਰਨਾ ਜਾਂ ਸੁਣਨਾ ਬੇਮਰਯਾਦਗੀ ਅਤੇ ਬੇਅਦਬੀ ਹੈ। ਅਸੀਂ ਸਤਿਗੁਰੂ ਜੀ ਦੇ ਇਸ ਹੁਕਮ ਦੇ ਕਾਇਲ ਹਾਂ ''ਮੁਇਆ ਜੀਵਦਿਆਂ ਗਤਿ ਹੋਵੈ ਜਾਂ ਸਿਰ ਪਾਈਐ ਪਾਣੀ'' (ਵਾਰ ਮਾਝ ਮਹਲਾ ੧) ਭਾਈ ਕਾਹਨ ਸਿੰਘ ਜੀ ਨੇ ਭੀ ਅੰਮ੍ਰਿਤ ਛਕਣ ਵੇਲੇ ਸਣੇ ਕੇਸੀ ਇਸ਼ਨਾਨ ਕਰਨਾ ਲਿਖਿਆ ਹੈ। (ਦੇਖੋ ਮਹਾਨ

ਕੋਸ਼ ਐਡੀਸ਼ਨ ੨, ਪੰਨਾ ੫੯ ਕਾਲਮ ੩ ਪੈਰਾ ੮) ਏਥੇ ਇਹ ਵੀਚਾਰਨਯੋਗ ਹੈ ਕਿ ਅੰਮ੍ਰਿਤ ਛਕਣ ਵੇਲੇ ਜੋ ਕੇਸਾਂ ਵਿਚ ਜਲ ਪਾਉਣ ਨਾਲ ਪਵਿਤ੍ਰ ਹੋਣਾ ਜ਼ਰੂਰੀ ਹੈ, ਤਾਂ ਕੀ ਗੁਰਬਾਣੀ ਦੇ ਪਾਠ ਕਰਨ ਜਾਂ ਕੀਰਤਨ ਸੁਣਨ ਵਾਸਤੇ ਉਸ ਪਵਿਤ੍ਰਤਾ ਦੀ ਲੋੜ ਨਹੀ ? ਹੱਥ ਪੈਰ ਜਾਂ ਪਿੰਡਾ ਧੋ ਕੇ ਪਵਿਤ੍ਰਤਾ ਨਹੀਂ ਹੋ ਸਕਦੀ। ਬਾਣੀ ਦਾ ਅਦਬ ਤਾਂ ਹੀ ਹੈ ਜੇ ਸਣੇ ਕੇਸੀ ਇਸ਼ਨਾਨ ਕਰਕੇ ਪੜ੍ਹੀ ਸੁਣੀ ਜਾਵੇ।

ਇਹ ਤਾਂ ਹੈ ਸਰੀਰ ਦੀ ਕਿਰਿਆ ਰਾਹੀਂ ਅਦਬ। ਦੂਜਾ ਅਦਬ ਹੈ ਕਿ ਬਾਣੀ ਵਿਚ ਜੋ ਲਿਖਿਆ ਹੈ ਉਸਨੂੰ ਸ਼ਰਧਾ ਨਾਲ ਮੰਨਿਆ ਜਾਵੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਅਰਦਾਸ ਕਰਨ ਵੇਲੇ ਅਰਜ ਕਰਿਆ ਕਰੋ ''ਜੋ ਤੈਂ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈਂ ਸੋ ਆਪਣਾ ਹੁਕਮ ਮੈਨੂੰ ਸਦਾ ਈ ਮਨਾਈ।''

ਬਾਣੀ ਵਿਚ ਲਿਖਿਆ ਹੈ ਕਿ ਸਤਿਗੁਰੂ ਪਾਸੋਂ ਲੈ ਕੇ ਨਾਮ ਜਪਣਾ ਬਿਨਾਂ ਪੁਛਣ ਤੋਂ ਜਪਿਆ ਨਾਮ ਪ੍ਰਵਾਨ ਨਹੀਂ। ਜਿਸ ਤਰ੍ਹਾਂ ਸੜਕ ਉਤੇ ਮਿੱਟੀ, ਬੱਜਰੀ ਜਾਂ ਲੁਕ ਆਦਿ ਪਾਉਣ ਦਾ ਕੰਮ ਉਹ ਠੇਕੇਦਾਰ ਹੀ ਕਰ ਸਕਦਾ ਹੈ, ਜਿਸ ਨੂੰ ਸਰਕਾਰ ਵਲੋਂ ਪ੍ਰਵਾਨਗੀ ਮਿਲੀ ਹੋਈ ਹੋਵੇ, ਦੂਜਾ ਕੋਈ ਕਿਤਨਾ ਲਾਇਕ ਹੋਵੇ, ਦਖਲ ਨਹੀਂ ਦੇ ਸਕਦਾ। ਇਸੇ ਤਰ੍ਹਾਂ ਸਤਿਗੁਰੂ ਤੋਂ ਜਾਂ ਸਤਿਗੁਰੂ ਜੀ ਵਲੋਂ ਨਿਯੁਕਤ ਕੀਤੇ ਹੋਏ ਜਥੇਦਾਰ, ਸੂਬਾ, ਸੰਤ, ਮਹਾਤਮਾ ਤੋਂ ਨਾਮ ਪ੍ਰਾਪਤ ਕਰਨਾ ਅਤੇ ਜਪਣਾ ਉਹ ਹੀ ਪ੍ਰਵਾਨ ਹੈ। ਬਾਣੀ ਵਿਚ ਲਿਖਿਆਂ ਹੈ :

ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥
ਸਲੋਕ ਸਹਸਕ੍ਰਿਤੀ ਪੰਨਾ ੧੩੫੬-੫੭)

ਭਾਵ : ਧ੍ਰਿਗ ਹੈ ਉਸ ਪ੍ਰਾਣੀ ਨੂੰ ਭ੍ਰਸ਼ਟ ਹੈ ਜਨਮ ਉਸਦਾ ਜਿਸਨੇ ਗੁਰੂ ਪਾਸੋਂ ਮੰਤ੍ਰ ਨਹੀਂ ਲਿਆ। ਉਹ ਪ੍ਰਾਣੀ ਕੁਤਿਆਂ, ਸੂਰਾਂ, ਗਧਿਆਂ,

ਕਾਵਾਂ ਅਤੇ ਸੱਪਾਂ ਦੇ ਭੀ ਤੁਲ ਨਹੀਂ ਜਿਸਨੇ ਗੁਰੂ ਧਾਰਨ ਨਹੀਂ ਕੀਤਾ। ਉਸਦਾ ਨਾਮ ਲੈਣਾ ਭੀ ਉਚਿਤ ਨਹੀਂ । ਗੁਰੂ ਜੀ ਨੇ ਲਿਖਿਆ ਹੈ :

ਨਿਗੁਰੇ ਕਾ ਹੈ ਨਾਉ ਬੁਰਾ (ਆਸਾ ਪਟੀ ਮਹਲਾ ੩)

ਗਉੜੀ ਦੀ ਵਾਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਲਿਖਦੇ ਹਨ :

ਗੁਰ ਸਤਿਗੁਰ ਕਾ ਜੋ ਸਿਖ ਅਖਾਏ
ਸੁ ਭਲਕੇ ਉਠਿ ਹਰਿ ਨਾਮ ਧਿਆਵੈ ।।
ਉਦਮ ਕਰੇ ਭਲਕੇ ਪ੍ਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ।।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ।।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆਂ ਉਠਦਿਆਂ ਹਰਿ ਨਾਮੁ ਧਿਆਵੈ ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ।।
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸ ਗੁਰ ਸਿਖੁ ਗੁਰੂ ਉਪਦੇਸ ਸੁਣਾਵੈ ।।
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।।

(ਪੰਨਾ ੩੦੫–੬)

ਉਪਰੋਕਤ ਸਲੋਕ ਵਿਚ ਅੰਮ੍ਰਿਤ ਵੇਲੇ ਇਸਨਾਨ ਕਰਨਾ ਅਤੇ ਉਸ ਉਪਦੇਸ਼ ਦਾ ਜਾਪ ਜਪਣਾ ਜੋ ਸਤਿਗੁਰੂ ਪਾਸੋਂ ਲਿਆ ਹੈ, ਫੇਰ ਦਿਨ ਚੜ੍ਹੇ ਬਾਣੀ ਪੜ੍ਹਨੀ, ਇਹ ਸਾਰੀ ਮਰਯਾਦਾ ਗੁਰੂ ਜੀ ਨੇ ਸਪਸ਼ਟ ਕਰ ਦਿਤੀ ਹੈ। ਇਸਦਾ ਮੰਨਣਾ ਬਾਣੀ ਦਾ ਅਦਬ ਅਤੇ ਆਪਣੀ ਕਲਿਆਣ ਦਾ ਸਾਧਨ ਹੈ। ਅਸੀਂ ਨਾਮਧਾਰੀ ਇਸ ਰਹਿਤ ਅਨੁਸਾਰ ਚਲਦੇ ਹਾਂ ।

ਗੁਰਬਾਣੀ ਤੇ ਸ਼ਰਧਾ ਹੋਣ ਦਾ ਇਸ ਤੋਂ ਵੱਧ ਹੋਰ ਕੀ ਪ੍ਰਮਾਣ ਹੋ ਸਕਦਾ ਹੈ ?

## ਸਤਿਗੁਰੂ ਦੇ ਲਖੁਣ :

ਬਾਣੀ ਅਨੁਸਾਰ ਸਤਿਗੁਰੂ ਦੇਹਧਾਰੀ ਹੀ ਹੈ। ਇਸ ਦੇ ਪ੍ਰਮਾਣ ਅਨਗਿਣਤ ਹਨ। ਬਾਣੀ ਦਾ ਅਦਬ ਤਦ ਹੀ ਹੈ ਜੇ ਉਸ ਸਤਿਗੁਰੂ ਨੂੰ ਮੰਨਿਆ ਜਾਵੇ ਜਿਸ ਦੀ ਵਿਆਖਿਆ ਬਾਣੀ ਵਿਚ ਕੀਤੀ ਗਈ ਹੈ। ਇਹ ਐਸਾ ਵਿਸ਼ਯ ਹੈ, ਜੋ ਹੈ ਤਾਂ ਸਪਸ਼ਟ, ਪਰ ਕੁਛ ਚਿਰ ਤੋਂ ਪੱਛਮੀ ਵਿਦਿਆ ਦੇ ਪ੍ਰਭਾਵ ਹੇਠ ਆਏ ਹੋਏ ਪੜ੍ਹੇ ਲਿਖਿਆਂ ਨੇ ਇਸ ਨੂੰ ਅਸਪਸ਼ਟ ਕਰਨ ਦਾ ਜਤਨ ਕੀਤਾ ਹੈ। ਬਾਣੀ ਵਿਚ ਲਿਖੇ ਹੋਏ ਸਤਿਗੁਰੂ ਦੇ ਲਖੁਣਾਂ ਨੂੰ ਅਗੇ ਜਾ ਕੇ ਵੀਚਾਰਿਆ ਜਾਏਗਾ। ਕਿਉਂਕਿ ਬਾਣੀ ਦੀ ਲਿਖਤ ਸਭ ਸਿਖਾਂ ਲਈ ਸ਼੍ਰੋਮਣੀ ਹੈ ਅਤੇ ਮੰਨਣ ਯੋਗ ਹੈ। ਉਸ ਤੋਂ ਪਹਿਲਾਂ ਹੋਰਨਾਂ ਗ੍ਰੰਥਾਂ ਵਿਚ ਲਿਖੇ ਹੋਏ "ਗੁਰੂ" ਸ਼ਬਦ ਦੀ ਵਿਆਖਿਆ ਵੀਚਾਰਨ ਯੋਗ ਹੈ।

ਸੰਸਕ੍ਰਿਤ ਗ੍ਰੰਥਾਂ ਵਿਚ "ਗੁਰੁ" ਸ਼ਬਦ ਦੀ ਉਪਜ ਗ੍ਰੀ (ਗ੍ਰ) ਧਾਤੂ ਤੋਂ ਮੰਨੀ ਗਈ ਹੈ। ਇਸ ਦਾ ਅਰਥ ਹੈ ਅਗਯਾਨ ਨੂੰ ਨਿਗਲਣਾ (ਖਾ ਜਾਣਾ) ਅਤੇ ਸਿਖ ਨੂੰ ਤੱਤ੍ਵ ਗਿਆਨ ਦ੍ਰਿੜਾਉਣਾ। ਇਨ੍ਹਾਂ ਸਿਫਤਾਂ ਵਾਲਾ ਜੋ ਹੈ ਓਹ ਗੁਰੂ ਹੈ।

ਅੰਗਰੇਜੀ ਵਿਸ਼ਵ ਕੋਸ਼ ਵਿਚ ਭੀ ਗੁਰੂ ਸ਼ਬਦ ਦਾ ਵਰਣਨ ਹੈ। ਜਿਸਦਾ ਅਨੁਵਾਦ ਹੈ :

> ਭਾਰਤੀਯ ਧਰਮ ਅਨੁਸਾਰ ਘਟ ਤੋਂ ਘਟ ਉਪਨਿਸ਼ਦ ਕਾਲ ਤੋਂ "ਗੁਰੂ" ਈਸ਼ਵਰੀ ਸਿਖਿਆ ਦਾਤਾ ਕਰਕੇ ਜਾਣਿਆ ਜਾਂਦਾ ਹੈ।

(ਇਨਸਾਈਕਲੋ ਪੀਡੀਆਬ੍ਰਿਟੈਨਿਕਾ ੧੯੬੨ ਐਡੀਸਨ ਜਿਲਦ ੧੦ ਪੰਨਾ ੧੦੪੬)

ਗੁਰੂ ਨੂੰ ਧਰਮ ਉਪਦੇਸ਼ ਦੇਣ ਵਾਲਾ ਆਚਾਰਯ ਭੀ ਕਈ ਜਗ੍ਹਾ ਲਿਖਿਆ ਹੈ।

''ਸਤਗੁਰ'' ਸ਼ਬਦ ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨੇ ''ਸ੍ਰੀ ਗੁਰੂ ਨਾਨਕ ਦੇਵ'' ਅਤੇ ''ਉਤਮ ਉਪਦੇਸ਼ ਦੇਣ ਵਾਲਾ ਆਚਾਰਯ'' ਲਿਖੇ ਹਨ। ਜੋ ਕੇਵਲ ਦੇਹਧਾਰੀ ਤੇ ਘਟਦੇ ਹਨ।

(ਮਹਾਨ ਕੋਸ਼ ਐਡੀਸ਼ਨ ੨, ਪੰਨਾ ੧੧੦)

ਸੁਖਮਨੀ ਸਾਹਿਬ ਵਿਚ ਲਿਖਿਆ ਹੈ :

''ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ''

ਇਸਦਾ ਭਾਵ ਸਪਸ਼ਟ ਹੈ ਕਿ ਸਤਿਗੁਰੂ ਓਹ ਹੀ ਹੈ ਜਿਸ ਵਿਚ ''ਸਤਿ ਪੁਰਖੁ'' ਕਰਤਾਰ ਈਸਵਰ ਜਾਂ ਅਕਾਲ ਪੁਰਖ ਨੂੰ ਜਾਨਣ ਦੀ ਸਮਰਥਾ ਹੈ। ਇਹ ਅਰਥ ਦੇਹਧਾਰੀ ਗੁਰੂ ਤੇ ਆਪਣੇ ਆਪ ਘਟਦਾ ਹੈ। ਗੁਰਬਾਣੀ ਵਿਚ ਗੁਰੂ ਦਾ ਦੇਹਧਾਰੀ ਹੋਣਾਂ ਇਤਨਾਂ ਸਪਸ਼ਟ ਕੀਤਾ ਗਿਆ ਹੈ ਕਿ ਇਸ ਨੂੰ ਸਮਝਣ ਵਿਚ ਕੋਈ ਗੁੰਝਲ ਜਾਂ ਭੁਲੇਖਾ ਨਹੀਂ ਰਹਿ ਜਾਂਦਾ । ਜਿਵੇਂ ਦੋ ਅਤੇ ਦੋ ਚਾਰ ਹਨ। ਇਹ ਪੌਣੇ ਚਾਰ ਜਾਂ ਸਵਾ ਚਾਰ ਨਹੀਂ ਹੋ ਸਕਦੇ। ਇਸ ਤਰ੍ਹਾਂ ਜੋ ਸਤਿਗੁਰੂ ਦਾ ਨਿਰੂਪਣ ਗੁਰਬਾਣੀ (ਆਦਿ ਸ੍ਰੀ ਗ੍ਰੰਥ ਸਾਹਿਬ) ਵਿਚ ਕੀਤਾ ਗਿਆ ਹੈ, ਉਹ ਦੇਹਧਾਰੀ ਤੋਂ ਬਿਨਾਂ ਹੋਰ ਕਿਸੇ ਵਸਤੂ ਤੇ ਲਾਗੂ ਨਹੀਂ ਹੋ ਸਕਦਾ। ਵਡਹੰਸ ਦੀ ਵਾਰ ਵਿਚ ਇਹ ਪੰਕਤੀ ਸਤਿਗੁਰੂ ਦਾ ਦੇਹਧਾਰੀ ਹੋਣਾ ਐਸਾ ਸਪਸਟ ਕਰਦੀ ਹੈ ਕਿ ਹੋਰ ਕਿਸੇ ਵਿਆਖਿਆ ਦੀ ਲੋੜ ਨਹੀਂ ਰਹਿ ਜਾਂਦੀ :–

ਹਰਿ ਨਾਮ ਦੀਆ ਗੁਰਿ ਪਰਉਪਕਾਰੀ
ਧਨੁ ਧੰਨ ਗੁਰੂ ਕਾ ਪਿਤਾ ਮਾਤਾ ॥ (ਪੰਨਾ ੫੯੨)

ਸਤਿਗੁਰੂ ਪਿਤਾ ਮਾਤਾ ਵਾਲਾ ਹੈ। ਇਹ ਗੁਰੂ ਦੇ ਦੇਹਧਾਰੀ ਹੋਣ ਦਾ ਐਸਾ ਅਕਟ ਪ੍ਰਮਾਣ ਹੈ ਜਿਸਦਾ ਜਵਾਬ ਕੋਈ ਨਹੀਂ । ਬਾਣੀ ਵਿਚ

ਜੋ ਲਿਖਿਆ ਹੈ ਉਸ ਤੇ ਸ਼ਰਧਾਪੂਰਵਕ ਭਰੋਸਾ ਕਰਨਾ ਬਾਣੀ ਦਾ ਸਭ ਤੋਂ ਵੱਡਾ ਅਦਬ ਹੈ।

ਸਿੱਖ ਪੰਥ ਵਿਚ ਪਰਮ ਵਿਦਵਾਨ ਅਤੇ ਉਚ ਸਤਿਕਾਰ ਯੋਗ ਵਿਅਕਤੀ ਭਾਈ ਗੁਰਦਾਸ ਜੀ ਹੋਏ ਹਨ। ਜਿਨ੍ਹਾਂ ਹੱਥੀਂ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਲਿਖਵਾਈ ਗਈ। ਭਾਈ ਜੀ ਦੀ ਬਾਣੀ ਸਰਬ ਪੱਖੀ ਗੁਣਾਂ ਨਾਲ ਭਰਪੂਰ ਅਤੇ ਸਿਖੀ ਦੇ ਤਤ੍ਰ ਰੂਪ ਨੂੰ ਉਜਾਗਰ ਕਰਦੀ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਰ ਦਿਤਾ ਹੈ ਜੋ ਇਸ ਨੂੰ ਪੜ੍ਹੇਗਾ ਉਸਨੂੰ ਸਿਖੀ ਪ੍ਰਾਪਤ ਹੋਇਗੀ।

ਸੁਨਿ ਗੁਰ ਅਰਜਨ ਜਿਹ ਕੀ ਬਾਨੀ।
ਵਰ ਦੀਨੋ ਅਸਿ ਬਿਧਿ ਗਤਿ ਦਾਨੀ।
ਪਢੈ ਪ੍ਰੇਮ ਕਰਿ ਕੈ ਸਿਖ ਜੋਊ।
ਸਿਖੀ ਕੋ ਪ੍ਰਾਪਤ ਹ੍ਵੈ ਸੋਊ।

(ਸ੍ਰੀ ਨਾਨਕ ਪ੍ਰਕਾਸ਼)

ਭਾਈ ਗੁਰਦਾਸ ਜੀ ਨੇ ਸਤਿਗੁਰੂ ਦਾ ਜੋ ਨਿਰੂਪਣ ਕਬਿਤਾਂ ਵਿਚ ਕੀਤਾ ਹੈ ਉਹ ਆਪਣੇ ਆਪ ਵਿਚ ਐਸਾ ਸਪਸ਼ਟ ਹੈ ਕਿ ਸ਼ਕ ਵਾਸਤੇ ਕੋਈ ਗੁਜਾਇਸ਼ ਨਹੀਂ ਰਹਿ ਜਾਂਦੀ :–

ਰੋਮ ਰੋਮ ਕੋਟ ਬ੍ਰਹਮਾਂਡ ਕੋ ਨਿਵਾਸ ਜਾਸ
ਮਾਨਸ ਅਵਤਾਰ ਧਾਰ ਦਰਸ ਦਿਖਾਏ ਹੈਂ।
ਜਾਂ ਕੇ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ
ਸ੍ਰੀ ਮੁਖ ਸਬਦ ਗੁਰ ਸਿਖਨ ਸੁਨਾਏ ਹੈਂ।

(ਕਬਿਤ ਨੰ:੩੫)

ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ
ਸਫਲ ਜਨਮ ਗੁਰਚਰਨ ਸਰਨ ਕੈ॥
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ

ਸ੍ਰਵਨ ਅਮੋਲ ਗੁਰਬਚਨ ਧਰਨ ਕੈ ॥

(ਕਬਿਤ ਨੰ:੧੭)

ਆਦਿ ਬੀੜ ਦੇ ਲਿਖਾਰੀ ਅਤੇ ਪਰਮ ਵਿਦਵਾਨ ਭਾਈ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਉਸਤਤ ਭੀ ਕੀਤੀ ਹੈ। ਆਪ ਲਿਖਦੇ ਹਨ :

ਬੇਦ ਗ੍ਰੰਥ ਗੁਰ ਹੱਟ ਹੈ ਜਿਸ ਲਗ ਭਵਜਲ ਪਾਰ ਉਤਾਰਾ।
ਇਸਨੂੰ ਸਮਝਣ ਵਾਸਤੇ ਗੁਰੂ ਦੀ ਲੋੜ ਹੈ :
ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।

(ਵਾਰ ੧ ਪਉੜੀ ੧੭)

ਇਥੇ ਭਾਈ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਭਾਤੀ ਰਾਗ ਵਿਚ ਲਿਖੀ ਹੋਈ ਪੰਕਤੀ ''ਗੁਰ ਕੀ ਬਾਣੀ ਗੁਰ ਤੇ ਜਾਤੀ'' ਦੀ ਪ੍ਰੋੜਤਾ ਕੀਤੀ ਹੈ।

ਸਤਿਗੁਰੂ ਦਾ ਦੇਹਧਾਰੀ ਹੋਣਾ ਆਦਿ ਬੀੜ ਵਿਚ ਸੂਰਜ ਦੀ ਰੋਸ਼ਨੀ ਵਰਗਾ ਸਪਸ਼ਟ ਹੈ। ਸ੍ਰੀ ਗੁਰੂ ਰਾਮਦਾਸ ਜੀ ਤਿਲੰਗ ਰਾਗ ਵਿਚ ਲਿਖਦੇ ਹਨ :

ਗੁਰ ਰਸਨਾ ਅੰਮ੍ਰਿਤ ਬੋਲਦੀ ਹਰਿ ਨਾਮ ਸੁਹਾਵੀ।

ਕਈ ਲੇਖਕ ਇਹ ਮੰਨਦੇ ਹਨ ਕਿ ਦੇਹਧਾਰੀ ਗੁਰੂ ਦੀ ਵਿਆ-ਖਿਆ ਜੋ ਆਦਿ ਬੀੜ ਵਿਚ ਲਿਖੀ ਹੈ ਏਹ ਠੀਕ ਹੈ। ਪਰ ਇਹ ਸਤਿਗੁਰ ਨਾਨਕ ਦੇਵ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਗੁਰੂਆਂ ਵਾਸਤੇ ਹੈ। ਉਨਾਂ ਸੱਜਣਾਂ ਦੀ ਸੇਵਾ ਵਿਖੇ ਬੇਨਤੀ ਹੈ ਕਿ ਕਿਸੇ ਜਗਾ ਆਦਿ ਬਾਣੀ, ਦਸਮ ਬਾਣੀ ਜਾਂ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਲਿਖਿਆ ਇਹ ਨਹੀਂ ਮਿਲਦਾ ਕਿ ਇਨਾਂ ਸਿਫਤਾਂ ਵਾਲੇ ਕੇਵਲ ਇਹ ਦਸ ਗੁਰੂ ਸੰਮਤ ੧੫੨੬ ਤੋਂ ੧੭੬੫ ਤਕ ਹੀ ਹੋਣਗੇ। ਇਨਾਂ ਤੋਂ ਪਹਿਲਾਂ ਜਾਂ ਬਾਦ ਵਿਚ ਕੋਈ ਨਹੀ। ਨਾ ਹੀ ਕਿਸੇ ਇਤਿਹਾਸ ਵਿਚੋਂ ਐਸਾ ਸੰਕੇਤ ਮਿਲਦਾ ਹੈ।

ਬਲਕਿ ਬਾਣੀ ਵਿਚੋਂ ਤਾਂ ਇਸ ਪੱਖ ਦੀ ਪੁਸ਼ਟੀ ਹੁੰਦੀ ਹੈ ਕਿ ਸਤਿਗੁਰੂ ਦੀ ਪੀੜ੍ਹੀ ਸਦਾ ਚਲਦੀ ਰਹਿਣ ਵਾਲੀ ਹੈ। ਸ੍ਰੀ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਣ ਹੈ :

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ
ਸਦ ਪੀੜ੍ਹੀ ਗੁਰੂ ਚਲੰਦੀ।

ਇਸ ਵਿਸ਼ਯ ਦੀ ਇਤਨੀ ਚਰਚਾ ਹੀ ਕਾਫੀ ਹੈ। ਸਤਿਗੁਰੂ ਦਾ ਸਦਾ ਹੋਣਾ ਅਤੇ ਦੇਹਧਾਰੀ ਹੋਣਾ ਇਹ ਉਪਰਲੀਆਂ ਸਤਰਾਂ ਵਿਚ ਗੁਰਬਾਣੀ ਦੇ ਆਧਾਰ ਤੇ ਸਪਸ਼ਟ ਕੀਤਾ ਗਿਆ ਹੈ। ਜਿਨ੍ਹਾਂ ਦੇ ਵੀਚਾਰ ਇਸ ਨਾਲ ਸਹਿਮਤ ਨਹੀਂ ਸਾਨੂੰ ਓਨਾਂ ਤੇ ਕੋਈ ਇਤਰਾਜ ਨਹੀਂ। ਮਤਭੇਦ ਤਾਂ ਪਰਿਵਾਰ ਦੇ ਜੀਆਂ ਵਿਚ ਭੀ ਹੋ ਹੀ ਜਾਂਦੇ ਹਨ।

## ਮਰਯਾਦਾ

ਪੱਛਮੀ ਵਿਦਿਆ ਦਾ ਪ੍ਰਭਾਵ ਸਾਡੇ ਦੇਸ਼ ਤੇ ਐਸਾ ਭਾਰੂ ਹੋ ਗਿਆ ਹੈ ਕਿ ਧਰਮ ਸਥਾਨ ਭੀ ਇਸ ਤੋਂ ਮੁਕਤ ਨਹੀਂ ਰਹਿ ਸਕੇ। ਗੁਰਦੁਆਰਿਆਂ ਵਿਚ ਲੰਗਰ ਦੀ ਸੇਵਾ ਤੇ ਐਸੇ ਵਿਅਕਤੀ ਜਾ ਲਗਦੇ ਹਨ ਜਿਨ੍ਹਾਂ ਦਾ ਜੰਗਲ ਪਾਣੀ ਤੋਂ ਪਿਛੋਂ ਹੱਥ ਧੋਣ ਅਤੇ ਮਾਂਜਨ ਦੀ ਮਰਯਾਦਾ ਦਾ ਨਿਯਮ ਨਹੀਂ। ਸਕੇਸ਼ ਇਸਨਾਨ ਕਰਨ ਦਾ ਭੀ ਨਿਯਮ ਨਹੀਂ। ਸਾਡੇ ਧਰਮ ਵਿਚ ਪਵਿਤ੍ਰਤਾ ਨੂੰ ਵਿਸ਼ੇਸ਼ ਮਾਨਤਾ ਦਿਤੀ ਗਈ ਹੈ। ਜੈਸਾ ਕਿ ਦਸਿਆ ਜਾ ਚੁਕਾ ਹੈ ਅੰਮ੍ਰਿਤ ਵੇਲੇ ਇਸਨਾਨ ਕਰਨਾ। ਇਹ ਸਰੀਰ ਨੂੰ ਪਵਿਤ੍ਰ ਕਰਨ ਦੀ ਮੁਢਲੀ ਅਤੇ ਅਤਿ ਜ਼ਰੂਰੀ ਕਿਰਿਆ ਹੈ। ਮਲ ਮੂਤ੍ਰ ਨਾਲ ਸਰੀਰ ਅਪਵਿਤ੍ਰ ਹੋ ਜਾਂਦਾ ਹੈ। ਪੱਛਮੀ ਲੋਕਾਂ ਦੇ ਵੀਚਾਰਾਂ ਅਨੁਸਾਰ ਟੱਟੀ (ਜੰਗਲ) ਨੂੰ ਕਾਗਜ ਨਾਲ ਸਾਫ਼ ਕਰਕੇ ਉਹ ਆਪਣੇ ਆਪ ਨੂੰ ਪਵਿਤ੍ਰ ਹੀ ਮੰਨਦੇ ਹਨ। ਗੁਰਬਾਣੀ ਅਨੁਸਾਰ ਤਾਂ ਮੂਤ੍ਰ ਦੀ ਛਿੱਟ ਨਾਲ ਹੀ ਕਪੜਾ ਪਲੀਤ (ਅਪਵਿਤ੍ਰ) ਹੋ ਜਾਂਦਾਂ ਹੈ। ਜਪੁ ਸਾਹਿਬ ਵਿਚ ਲਿਖਿਆ ਹੈ :–

''ਮੂਤ ਪਲੀਤੀ ਕਪੜੁ ਹੋਇ''

ਜਾਮ ਜਾਮਨੀ ਮਜੈ ਆਛੇ ।
ਜਲ ਲੇਵਹੁ ਮੂਤ੍ਰ ਕੇ ਪਾਛੇ । (ਰਹਿਤਨਾਮਾ)

ਭਾਵ :

ਪਹਿਰ ਰਾਤ ਰਹਿੰਦੀ ਵੇਲੇ ਇਸਨਾਨ ਕਰੋ ਅਤੇ ਮੂਤ੍ਰ (ਪੇਸ਼ਾਬ) ਕਰਨ ਤੋਂ ਬਾਦ ਜਲ ਦੀ ਵਰਤੋਂ ਕਰੋ । ਪਲੀਤ (ਅਪਵਿਤ੍ਰ) ਨਾਂ ਹੋਵੇ ।

ਜੋ ਆਦਮੀ ਟੱਟੀ (ਜੰਗਲ) ਜਾ ਕੇ ਹੱਥ ਨਹੀਂ ਧੋਂਦੇ, ਹੱਥ (ਮਿੱਟੀ ਨਾਲ) ਨਹੀਂ ਮਾਂਜਦੇ ਮੂਤ੍ਰ (ਪੇਸ਼ਾਬ) ਤੋਂ ਬਾਦ ਜਲ ਨਹੀਂ ਵਰਤਦੇ ਇਸਨਾਨ ਸਣੇ ਕੇਸੀਂ ਨਹੀਂ ਕਰਦੇ, ਉਹ ਅਪਵਿਤ੍ਰ ਹੀ ਰਹਿੰਦੇ ਹਨ । ਉਨ੍ਹਾਂ ਦੇ ਹੱਥੋਂ ਲੈ ਕੇ ਖਾਣਾ ਪੀਣਾ ਗੁਰਮਤ ਵਿਰੁਧ ਹੈ । ਜਿਨ੍ਹਾਂ ਦਾ ਆਚਾਰ ਵਿਹਾਰ ਸ਼ੁਧ ਨਹੀਂ ਓਨਾਂ ਪਾਸੋਂ ਲੈ ਕੇ ਖਾਣਾ ਭੀ ਗੁਰਬਾਣੀ ਦੇ ਆਸੇ ਤੋਂ ਵਿਪਰੀਤ ਹੈ। ਸਲੋਕ ਵਾਰਾਂ ਤੇ ਵਧੀਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ "ਅਣਚਾਰੀ ਕਾ ਧਾਨ" ਖਾਣਾ ਪਾਪ ਕਰਮ ਲਿਖਿਆ ਹੈ । ਸੋ ਛੂਤ (ਭਿਟ) ਨੂੰ ਨਾਂ ਮੰਨਣਾ ਅਤੇ ਓਨਾਂ ਦੇ ਹੱਥੋਂ ਲੈ ਕੇ ਖਾਣਾ ਪੀਣਾ ਜਿਨ੍ਹਾਂ ਦਾ ਆਚਾਰ ਸ਼ੁਧ ਨਹੀ, ਇਹ ਸਭ ਗੁਰਮਤ ਤੋਂ ਵਿਰੁਧ ਹੈ। ਦਸਮੇਸ਼ ਜੀ ਦਾ ਹੁਕਮ ਹੈ :–

"ਜਾਂ ਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀਂ ਚੀਤ
ਉਨਕਾ ਭੋਜਨ ਖਾਇਕੈ ਵਿਸਰੈ ਹਰਿ ਸਿਉ ਪ੍ਰੀਤ"

ਅਤੇ : ਜਹਾਂ ਕਹਾਂ ਕਾ ਛਕੈ ਪ੍ਰਸਾਦ
'ਸਿਖ ਨਹੀ ਮੇਰਾ ਆਦਿ ਜੁਗਾਦਿ'।

ਇਹ ਮਰਯਾਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਥਾਪਨ ਕੀਤੀ ਜੋ ਨਾਮਧਾਰੀ ਸਿੰਘਾਂ ਵਿਚ ਅੱਜ ਤਕ ਉਸੇ ਤਰ੍ਹਾਂ ਚਲੀ ਆ ਰਹੀ ਹੈ ਕਿ ਦਰਬਾਰ ਸਾਹਿਬ ਦੀ ਤਾਬਿਆ ਬੈਠਣਾ ਜਾਂ ਪਾਠ ਸਣੇ ਕੇਸੀਂ ਇਸਨਾਨ ਕੀਤੇ ਬਿਨਾਂ ਕਰਨਾ ਬਾਣੀ ਦੀ ਬੇਅਦਬੀ ਹੈ ।

ਪੱਛਮੀ ਵਿਦਿਆ ਤੋਂ ਪ੍ਰਭਾਵਿਤ ਹੋਏ ਕਈ ਲੋਕ ਇਹ ਆਖਦੇ ਹਨ ਕਿ ਛੂਤ–ਛਾਤ (ਭਿਟ) ਨਹੀਂ ਮੰਨਣੀ ਚਾਹੀਦੀ। ਇਸ ਦੇ ਪ੍ਰਭਾਵ ਤੋਂ ਸਿਖਾਂ ਦੀ ਉਹ ਸ੍ਰੇਣੀ ਜੋ ਆਪਣੇ ਆਪ ਨੂੰ ਸਿਖਾਂ ਦੀ ਪ੍ਰਤੀਨਿਧ ਦਸਦੀ ਹੈ ਉਹ ਭੀ ਨਹੀਂ ਬਚ ਸਕੀ। ਪਰ ਇਹ ਵੀਚਾਰ ਗੁਰਮਤ ਤੋਂ ਵਿਰੁਧ ਹਨ। ਮਾਝ ਦੀ ਵਾਰ ਵਿਚ ਲਿਖਿਆ ਹੈ :

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤ ॥

ਭਾਵ :

ਜਿਸ ਤਰ੍ਹਾਂ ਸਰੀਰ ਵਿਚੋਂ ਨਿਕਲਿਆ ਲਹੂ ਕਪੜੇ ਨਾਲ ਲਗਣ ਤੇ ਪਲੀਤ, ਅਪਵਿਤ੍ਰ ਹੋ ਜਾਈਦਾ ਹੈ।

ਇਥੇ ''ਪਲੀਤ'' ਸ਼ਬਦ ਦਾ ਉਚਾਰਨ ਇਸ ਕਰਕੇ ਦਿਤਾ ਗਿਆ ਹੈ ਕਿ ਸਿਖ ਧਰਮ ਵਿਚ ਭਿਟੇ ਜਾਣ, ਜਾਂ ''ਛੂਤ'' ਤੋਂ ਅਪਵਿਤ੍ਰ ਹੋ ਜਾਣ ਨੂੰ ਮਾਨਤਾ ਦਿਤੀ ਗਈ ਹੈ। ਜੇ ਲਹੂ ਦੀ ਛਿਟ ਤੋਂ ਜਾਮਾ (ਕਪੜੇ ਅਤੇ ਸਰੀਰ) ਅਪਵਿਤ੍ਰ ਹੋਣਾ ਮੰਨਿਆ ਗਿਆ ਹੈ ਤਾਂ ਹੋਰ ਭੀ ਕਈਂ ਐਸੀਆਂ ਕਿਰਿਆ ਹਨ ਜਿਨ੍ਹਾਂ ਤੋਂ ਸਰੀਰ ਅਪਵਿਤ੍ਰ (ਨਾਪਾਕ) ਹੋ ਜਾਂਦਾ ਹੈ। ਓਨਾਂ ਮਨੁਖਾਂ ਦੇ ਹੱਥੋਂ ਲੈ ਕੇ ਖਾਣਾ ਜਿਨ੍ਹਾਂ ਦਾ ਸੁਚ ਪਵਿਤ੍ਰਤਾ ਦੀ ਕਿਰਿਆ ਕਰਨ ਦਾ ਕੋਈ ਨਿਯਮ ਨਹੀਂ ਏਹ ਗੁਰਮਤ ਦੇ ਵਿਰੁਧ ਹੈ। ਐਸੇ ਮਨੁੱਖ ਗੁਰਦੁਆਰਿਆਂ ਵਿਚ ਉਚ ਸੇਵਾ 'ਤੇ ਲਗੇ ਹੋਏ ਭੀ ਸੁਣੇ ਦੇਖੇ ਗਏ ਹਨ ਜਿਨ੍ਹਾਂ ਦਾ ਜੰਗਲ (ਟੱਟੀ) ਜਾ ਕੇ ਹੱਥ ਧੋਣਾ ਅਤੇ ਮਾਂਜਣ ਦਾ ਨਿਯਮ ਨਹੀਂ। ਇਸ਼ਨਾਨ ਦਾ ਨਿਯਮ ਨਹੀਂ। ਨਾਮਧਾਰੀ ਸਿੰਘਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੁਚ ਪਵਿਤ੍ਰਤਾ ਦੇ ਪੂਰੇ ਧਾਰਨੀ ਬਣਾਇਆ ਸੀ।

ਇਸ ਸੁਚ ਪਵਿਤ੍ਰਤਾ ਦੀ ਮਰਯਾਦਾ ਦੇ ਸੰਕੇਤ ਸਤਿਗੁਰੂ ਨਾਨਕ ਦੇਵ ਅਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਬੜੇ ਸਪਸ਼ਟ ਰੂਪ ਵਿਚ ਮਿਲਦੇ ਹਨ। ਵਿਸਥਾਰ ਦੇ ਭੈ ਤੋਂ ਇਥੇ ਨਹੀ ਦਿਤੇ ਜਾਂਦੇ। ਜੋ ਲੋਕ ਛੂਤ ਜਾਂ ਭਿਟ ਨੂੰ ਨਹੀਂ ਮੰਨਦੇ ਓਨਾਂ ਨੂੰ ਜਾ ਕੇ ਪੁਛਣਾ ਚਾਹੀਦਾ ਹੈ ਕਿ

ਬੂਟਾਂ ਵਿਚੋਂ ਅਤੇ ਜੁਰਾਬਾਂ ਵਿਚੋਂ ਇਤਨੇ ਸਾਫ ਸੁਥਰੇ ਕੱਢੇ ਹੋਏ ਪੈਰ ਗੁਰਦੁਆਰੇ ਅੰਦਰ ਵੜਨ ਲਗਿਆਂ ਕਿਉਂ ਧੋਣੇ ਪੈਂਦੇ ਹਨ ? ਪੈਰ ਧੋਣ ਵਾਲਾ ਪਾਣੀ ਇਤਨਾ ਸਾਫ ਨਹੀਂ ਹੁੰਦਾ। ਪਰ ਬੂਟਾਂ ਵਿਚ ਪਏ ਪੈਰ ਭਿਟੇ ਹੋਏ ਮੰਨੇ ਜਾਂਦੇ ਹਨ ਅਤੇ ਗੁਰਦੁਆਰੇ ਅੰਦਰ ਓਹ ਧੋਤੇ ਬਿਨਾਂ ਨਹੀਂ ਲੈਜਾਏ ਜਾ ਸਕਦੇ। ਭਿਟ ਮੰਨਣ ਦਾ ਇਹ ਅਕਟ ਪ੍ਰਮਾਣ ਹੈ।

ਅਸਲ ਮਰਯਾਦਾ ਅਨੁਸਾਰ, ਪਾਣੀ ਵਿਚ ਪੈਰ ਡੋਬਣ ਨਾਲ ਪਵਿਤ੍ਰਤਾ ਨਹੀਂ ਹੁੰਦੀ। ਸੁਚ ਸੋਧ ਦਾ ਪਾਣੀ ਕਿਸੇ ਗੜਵੇ ਜਾਂ ਗਲਾਸ ਨਾਲ ਉਪਰੋਂ ਪਾਇਆ ਜਾਵੇ ਤਾਂ ਪਵਿਤ੍ਰਤਾ ਹੁੰਦੀ ਹੈ। ਇਹ ਮਰਯਾਦਾ ਨਾਮਧਾਰੀ ਪੰਥ ਵਿਚ ਪ੍ਰਚਲਿਤ ਹੈ।

ਗੁਰਬਾਣੀ ਵਿਚ ਜੀਵ ਹਿੰਸਾ ਅਤੇ ਮਾਸ ਖਾਣ ਦੀ ਮਨਾਹੀ ਕੀਤੀ ਗਈ ਹੈ। ਜਪੁ ਸਾਹਿਬ ਵਿਚ ਲਿਖਿਆ ਹੈ :

''ਅਸੰਖ ਗਲ ਵਢਿ ਹਤਿਆ ਕਮਾਹਿ''

ਹਤਿਆ ਸ਼ਬਦ ਦਾ ਅਰਥ ''ਪਾਪ'' ਹੈ। ਮਾਸ ਦੀ ਪ੍ਰਾਪਤੀ ਜੀਵ ਮਾਰਨ ਤੋਂ ਬਿਨਾਂ ਹੋ ਨਹੀਂ ਸਕਦੀ। ਸਿਖਾਂ ਵਿਚੋਂ ਕਈ ਆਪਣੀ ਜੀਭ ਦੇ ਸਵਾਦ ਲਈ ਸਤਿ ਸ੍ਰੀ ਅਕਾਲ ਨਾਲ ਝਟਕਾ ਕਰਕੇ ਜੀਵ ਦਾ ਮਾਸ ਖਾਣਾ ਸਿਖ ਧਰਮ ਅਨੁਸਾਰ ਵਿਧਾਨ ਦਸਕੇ, ਬਹੁਤ ਸਾਰੇ ਸਿਖਾਂ ਨੂੰ ਗੁਰਮਤ ਵਿਰੁਧ ਗਲਤ ਰਾਹ ਪਾਉਂਦੇ ਹਨ। ਆਪ ਇਹ ਘੋਰ ਪਾਪ ਕਰਦੇ ਹਨ ਅਤੇ ਹੋਰਨਾਂ ਤੋਂ ਕਰਵਾਉਂਦੇ ਹਨ। ਮਾਰੂ ਵਿਚ ਕਬੀਰ ਜੀ ਦਾ ਕਥਨ ਹੈ:

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ
ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ
ਕਾ ਕਉ ਕਹਹੁ ਕਸਾਈ ॥ ?

(ਪੰਨਾ ੧੧੦੩)

ਭਾਵ :– ਜੇ ਜੀਵ ਮਾਰਨਾ ਹੀ ਧਰਮ ਹੈ ਤਾਂ ਅਧਰਮ ਕਿਸ ਚੀਜ ਦਾ ਨਾਮ ਹੈ ? ਇਹ ਕੁਛ ਕਰਦੇ ਹੋਏ ਆਪਣੇ ਆਪ ਨੂੰ ''ਸ੍ਰੇਸ਼ਟ ਮੁਨੀ'' ਹੋਣ ਦੀ ਉਪਾਧੀ ਦਿੰਦੇ ਹੋ ਤਾਂ ਫਿਰ ਕਸਾਈ ਕਿਸਨੂੰ ਆਖਿਆ ਜਾਏਗਾ?

ਇਹ ਵਿਸ਼ਯ ਹੋਰ ਪੁਸਤਕਾਂ ਵਿਚ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ। ਏਥੇ ਇਤਨਾਂ ਲਿਖਣਾ ਹੀ ਕਾਫੀ ਹੈ ਕਿ ਸਿਖਾਂ ਵਿਚ ਕੁਛ ਇਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਮਾਣ ਦਿੰਦੇ ਹਨ ਕਿ ਓਹ ਸ਼ਿਕਾਰ ਖੇਡਦੇ ਅਤੇ ਮਾਸ ਖਾਂਦੇ ਸਨ। ਜੇ ਓਹ ਸਤਿਗੁਰੂ ਜੀ ਨੂੰ ਸਮਰਥ ਕਰਨ ਕਾਰਣ ਮੰਨਦੇ ਹਨ ਤਾਂ ਗੁਰਬਾਣੀ ਦੀਆਂ ਪੰਕਤੀਆਂ ਵੀਚਾਰ ਕੇ ਪੜ੍ਹਨੀਆਂ ਚਾਹੀਦੀਆਂ ਹਨ। ਜਿਨ੍ਹਾਂ ਤੋਂ ਇਹ ਸਮਝ ਆਉਂਦੀ ਹੈ ਕਿ ਉਹ ਇਕ ਖਿਨ ਵਿਚ ਅਨਗਿਣਤ ਜੀਵ ਪੈਦਾ ਕਰਨ ਅਤੇ ਓਨਾਂ ਨੂੰ ਮਾਰ ਦੇਣ ਦੀ ਸਮਰਥਾ ਰਖਦੇ ਹਨ ਓਨਾਂ ਨੂੰ ਨਾਂ ਜੀਵ ਪੈਦਾ ਕਰਨ ਦਾ ਪੁੰਨ ਨਾ ਮਾਰਨ ਦਾ ਪਾਪ ਹੈ।

ਹਰਨ ਭਰਨ ਜਾਕਾ ਨੇਤ੍ਰ ਫੋਰ।
ਤਿਸਕਾ ਮੰਤ੍ਰ ਨ ਜਾਨੈ ਹੋਰ।

ਓਹ ਅੱਖ ਦੇ ਫੋਰ ਵਿਚ ਸਿਸ਼੍ਰਟੀ ਦੀ ਉਤਪਤੀ ਅਤੇ ਲਯ ਕਰ ਸਦੇ ਹਨ।

ਤਥਾ :– ਓਪਤਿ ਪਰਲਉ ਖਿਨ ਮਹਿ।
(ਆਸਾ ਮਹਲਾ ੫, ਪੰਨਾ ੩੯੭)

ਓਪਤਿ ਪਰਲਉ ਨਿਮਖ ਮਝਾਰ।
(ਗੋਂਡ ਮਹਲਾ ੫, ਪੰਨਾ ੮੬੨)

ਸ੍ਰੀ ਗੁਰੂ ਹਰਿ ਗੋਬਿੰਦ ਜੀ ਜੇ ਮਾਸ ਖਾਣ ਵਾਲੇ ਹੁੰਦੇ ਤਾਂ ਅਪਨੇ ਹੁਕਮਨਾਮੇ ਵਿਚ ਇਹ ਨਾ ਲਿਖਦੇ:–

''ਮਾਸ ਮੱਛੀ ਦੇ ਨੇੜੇ ਨਹੀਂ ਜਾਵਣਾ''

(ਦੇਖੋ ਨੀਸਾਣ ਅਤੇ ਹੁਕਮ ਨਾਮੇ ਪੰਨਾ ੧੫, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਦਸਮੇਸ਼ ਜੀ ਨੇ ਨੌਹਰ (ਰਾਜਸਥਾਨ) ਕਬੂਤਰ ਮਾਰੇ ਅਤੇ ਫੇਰ ਜਿਊਂਦੇ ਕੀਤੇ। ਇਸ ਦੀ ਯਾਦ ਵਿਚ ''ਕਬੂਤਰ ਸਰ'' ਨਾਮ ਦਾ ਗੁਰਦਵਾਰਾ ਹੈ ਜਿਸਦੀ ਕਥਾ ਗੁਰ ਪ੍ਰਤਾਪ ਸੂਰਜ ਵਿਖੇ ਲਿਖੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹਜ਼ੂਰ ਸਾਹਿਬ ਹੈ ਜਿਸ ਨੂੰ ਸਿੱਖਾਂ ਦੀ ਬਹੁ ਗਿਣਤੀ ਵਿਚ ''ਚੌਥਾ ਤਖਤ'' ਹੋਣ ਦੀ ਉਪਾਧੀ ਦਿਤੀ ਗਈ ਹੈ। ਓਥੇ ਲੰਗਰ ਵਿਚ ਮਾਸ ਨਹੀਂ ਬਣ ਸਕਦਾ। ਇਹ ਸਤਰਾਂ ਓਨਾਂ ਦੀ ਸ਼ੰਕਾ ਦੂਰ ਕਰਨ ਵਾਸਤੇ ਲਿਖੀਆਂ ਹਨ ਜੋ ਛੇਵੇਂ ਅਤੇ ਦਸਵੇਂ ਗੁਰੂ ਜੀ ਦਾ ਮਾਸ ਖਾਣਾ ਆਖ ਕੇ ਅਨਜਾਣ ਸਿੱਖਾਂ ਨੂੰ ਮਾਸ ਖਾਣ ਦੀ ਪ੍ਰੇਰਨਾ ਦੇ ਕੇ ਘੋਰ ਪਾਪ ਕਰਦੇ ਹਨ। ਜੀਵ ਹਿੰਸਾ ਅਤੇ ਮਾਸ ਖਾਣਾ ਸਿੱਖ ਧਰਮ ਦੇ ਵਿਰੁਧ ਹੈ। ਭਾਈ ਰਣਧੀਰ ਸਿੰਘ ਜੀ ਨਾਮਧਾਰੀ ਨਹੀਂ ਸਨ। ਜਿਨ੍ਹਾਂ ਸੱਜਣਾਂ ਨੇ ਇਸ ਸੰਬੰਧੀ ਹੋਰ ਜਾਣਕਾਰੀ ਪ੍ਰਾਪਤ ਕਰਨੀ ਹੋਵੇ ਓਹ ਭਾਈ ਸਾਹਿਬ ਦੀ ਲਿਖੀ ਪੁਸਤਕ ''ਝਟਕਾ ਮਾਸ ਪ੍ਰਥਾਇ ਤਤ ਗੁਰਮਤ ਨਿਰਣਯ'' ਪੜ੍ਹਨ ਦੀ ਕਿਰਪਾ ਕਰਨ।

ਸ਼ਰਾਬ ਵਾਸਤੇ ਚਰਚਾ ਦੀ ਲੋੜ ਨਹੀਂ। ਇਸਦੀ ਮਨਾਹੀ ਨਾਮਧਾਰੀ ਸਿੰਘਾਂ ਤੋਂ ਬਿਨਾਂ ਦੂਜਿਆਂ ਵਿਚ ਭੀ ਹੈ। ਨਿਯਮਾਂ ਦੀ ਉਲੰਘਣਾ ਕੋਈ ਕਰੀ ਜਾਵੇ, ਉਸਨੂੰ ਕੀ ਆਖਿਆ ਜਾ ਸਕਦਾ ਹੈ?

ਸਿੱਖ ਧਰਮ ਵਿਚ ਨੀਲਾ ਅਤੇ ਕਾਲਾ ਬਾਣਾ ਵਰਜਿਤ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਬੁਨਿਆਦ ਰਖੀ। ਓਹ ਨੀਲਾ ਨਹੀਂ ਸੀ ਪਹਿਨਦੇ। ਓਨਾਂ ਨੇ ਮੱਕੇ ਜਾਣ ਵੇਲੇ, ਵਿਸ਼ੇਸ ਕਾਰਨ ਕਰਕੇ ਨੀਲੇ ਕਪੜੇ ਪਾਏ। ਭਾਈ ਗੁਰਦਾਸ ਜੀ ਲਿਖਦੇ ਹਨ:—

ਬਾਬਾ ਫਿਰ ਮਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥ ਕਿਤਾਬ ਕਛ ਕੂਜਾ ਬਾਂਗ ਮੁਸਲਾ ਧਾਰੀ।

ਨੀਲੇ ਕਪੜੇ, ਸੋਟਾ, ਕੂਜਾ, ਮੁਸੱਲਾ ਆਦਿ ਸਾਰਾ ਕੁਛ ਮੁਸਲਮਾਨੀ ਭੇਖ ਧਾਰਨ ਵਾਸਤੇ ਨਾਲ ਲਿਆ। ਇਹ ਪਹਿਰਾਵਾ ਓਨਾਂ ਦਾ ਆਪਣਾ ਨਹੀਂ ਸੀ। ਇਸਲਾਮ ਮਤ ਦੇ ਫਕੀਰਾਂ ਦਾ ਇਹ ਚਿੰਨ੍ਹ ਹੈ। ਇਸਲਾਮ ਮਤ ਦਾ ਧਰਮ ਮੰਦਰ ਕਾਬਾ ਹੈ। ਇਹ ਮੰਦਰ ਸਿਆਹ ਰੇਸ਼ਮੀ ਕਪੜੇ ਨਾਲ ਢਕਿਆ ਰਹਿੰਦਾ ਹੈ। ਇਹ ਲਿਖਣ ਤੋਂ ਭਾਵ ਹੈ ਕਿ ਮੁਸਲਮਾਨਾਂ ਦੇ ਆਪਣੇ ਮਤ ਅਨੁਸਾਰ ਇਹ ਰੰਗ ਓਨਾਂ ਦਾ ਚਿੰਨ੍ਹ ਹੈ। ਓਨਾਂ ਨੂੰ ਇਹ ਮੁਬਾਰਿਕ ਹੈ ਪਰ ਸਿਖ ਧਰਮ ਵਿਚ ਕਾਲਾ ਜਾਂ ਨੀਲਾ ਬਾਣਾ ਵਰਜਿਤ ਹੈ। ਇਸ ਪੱਖ ਦੇ ਅਨੇਕ ਪ੍ਰਮਾਣ ਹਨ। ਇਥੇ ਸੰਖੇਪ ਵਿਚ ਥੋੜੇ ਜਿਹੇ ਵਰਣਨ ਕੀਤੇ ਜਾਂਦੇ ਹਨ।

ਆਸਾ ਦੀ ਵਾਰ ਜੋ ਸਮੂਹ ਸਿਖ ਸ਼੍ਰੇਣੀਆਂ ਦਾ ਅੰਮ੍ਰਿਤ ਵੇਲੇ ਦਾ ਕੀਰਤਨ ਹੈ, ਉਸਦੇ ਤੇਰਵੇਂ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :–

ਸਾਮ ਕਹੈ ਸੇਤੰਬਰ ਸੁਆਮੀ
ਸਚਿ ਮਹਿ ਆਛੈ ਸਾਚਿ ਰਹੇ।

ਸੇਤੰਬਰ ਦਾ ਅਰਥ ਸ੍ਵੇਤ- ਅੰਬਰ, ਸਫੇਦ ਵਸਤ੍ਰ ਹੈ। ਅਤੇ ਮਹਾਨ ਕੋਸ਼ ਵਿਚ ਇਸਦਾ ਅਰਥ ਇਹ ਭੀ ਕੀਤਾ ਹੈ : "ਸਤੋਗੁਣ ਪ੍ਰਧਾਨ ਹੈ ਜਿਸ ਵਿਚ ਅਤੇ ਗਯਾਨਕਾਂਡ ਹੈ ਮੁਖ ਜਿਸ ਵਿਚ। ਸਤੋਗੁਣ ਦਾ ਭਾਵ, ਸ਼ਾਂਤਿ, ਦਇਆ, ਦਾਨ, ਖਿਮਾਂ ਅਤੇ ਪ੍ਰਸੰਨਤਾ ਹੈ।"

ਸਾਮ ਵੇਦ ਨੇ ਈਸ੍ਵਰ ਦਾ ਪਹਿਰਾਵਾ ਸਫੇਦ ਦਸਿਆ ਹੈ। ਮਹਾਂਭਾਰਤ ਦੇ ਵਨ ਪਰਵ ਦੇ ੧੮੯ ਅਧਿਆਇ ਵਿਚ ਜਿਥੇ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦਸੇ ਓਥੇ ਸਤਿਜੁਗ ਵਿਚ ਆਪਣਾ ਰੰਗ ਸ੍ਵੇਤ (ਸਫੇਦ) ਕਿਹਾ ਹੈ।

ਕਾਤਿਯਾਯਨ ਰਿਖੀ ਕ੍ਰਿਤ "ਚਰਨ ਵ੍ਯੂਹ" ਅਤੇ ਗਾਯਤ੍ਰੀ ਤੰਤ੍ਰ ਦੇ ਪੰਜਵੇਂ ਪਟਨ ਵਿਚ ਸਾਮ ਵੇਦ ਦਾ ਰੰਗ ਭੀ ਚਿਟਾ ਦਿਤਾ ਹੈ, ਇਸ ਲਈ

ਸਤਿਜੁਗ ਦਾ ਵੇਦ ਸਾਮ ਕਿਹਾ ਹੈ। ਜੁਗਾਂ ਦੀ ਵਿਆਖਿਆ ਕਰਦਿਆਂ ਗੁਰੂ ਜੀ ਨੇ ਆਸਾ ਦੀ ਵਾਰ ਵਿਚ ਲਿਖਿਆ ਹੈ :—

ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹ— ।
ਤ੍ਰੇਤੈ ਰਥ ਜਤੈ ਕਾ ਜੋਰੁ ਅਗੈ ਰਥਵਾਹੁ।
ਦੁਆਪੁਰਿ ਰਥ ਤਪੈ ਕਾ ਸਤੁ ਅਗੈ ਰਥਵਾਹੁ।
ਕਲਿਜੁਗ ਰਥ ਅਗਨ ਕਾ ਕੂੜੁ ਅਗੈ ਰਥਵਾਹੁ।

ਏਥੇ ''ਰਥਵਾਹੁ'' ਸ਼ਬਦ ਦਾ ਅਰਥ ਅੰਤਹ ਕਰਣ ਹੈ। ਕਲਿਜੁਗ ਵਿਚ ਅੰਤਹ ਕਰਣ ਵਿਚ ਝੂਠ ਪ੍ਰਧਾਨ ਹੈ। ਜਿਸ ਜੁਗ ਵਿਚ ਝੂਠ ਪ੍ਰਧਾਨ ਹੈ ਓਸ ਜੁਗ ਵਿਚ ਨੀਲ ਪ੍ਰਧਾਨ ਹੈ ਤਾਂ ਹੀ ''ਕਲਿਜੁਗ ਹੋਸੀ ਨੀਲਾ ਬਾਣਾ'' ਰਹਿਤਨਾਮੇ ਵਿਚ ਲਿਖਿਆ ਹੈ ਜਿਸ ਦਾ ਸੰਕੇਤ ਮਹਾਨਕੋਸ਼ ਦੂਜੀ ਐਡੀਸ਼ਨ ਪੰਨਾ ੬੩੮ (ਕਾਲਮ ੧) ਤੇ ਦਿਤਾ ਗਿਆ ਹੈ। ਜੈਸਾ ਕਿ ਪਹਿਲੇ ਦਸਿਆ ਗਿਆ ਹੈ ਭਵਿੱਖ ਪੁਰਾਣ ਵਿਚ ਅਤੇ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ ਕਿ ਸਤਿਗੁਰਾਂ ਦਾ ਅਵਤਾਰ ਧਰਮ ਦੀ ਰਖਿਆ ਵਾਸਤੇ ਹੋਇਆ ਹੈ। ਇਸ ਤੋਂ ਇਹ ਸਪਸ਼ਟ ਹੈ ਕਿ ਸਿਖ ਧਰਮ ਦਾ ਸੰਬੰਧ ਕਲਿਜੁਗ ਨਾਲ ਨਹੀਂ, ਧਰਮ ਪ੍ਰਧਾਨ ਜੁਗ, ਸਤਿਜੁਗ ਨਾਲ ਹੈ। ਫਿਰ ਇਸੇ ਤਥ ਦੀ ਪੁਸ਼ਟੀ ਦਸਮੇਸ਼ ਜੀ ਦੀ ਲਿਖਤ ਬਚਿਤ੍ਰ ਨਾਟਕ ਵਿਚੋਂ ਮਿਲਦੀ ਹੈ। ਆਪ ਜੀ ਫੁਰਮਾਉਂਦੇ ਹਨ :—

ਇਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਖਾਰਨ।

ਸਿਖ ਧਰਮ ਵਿਚ ਇਨ੍ਹਾਂ ਗੁਣਾਂ ਦਾ ਧਾਰਨੀ ਉਹ ਪੁਰਸ਼ ਹੈ ਜੋ ਸਫੈਦ (ਚਿੱਟੇ) ਵਸਤ੍ਰ ਪਹਿਨਦਾ ਹੈ।

ਸਤਿਗੁਰੂ ਜੀ ਨੇ ਸਫੈਦ ਵਸਤ੍ਰ ਧਾਰਨ ਕਰਨ ਵਾਲਿਆਂ ਦਾ ਸੰਬੰਧ ਸੱਚ ਬੋਲਣ ਵਾਲਿਆਂ ਨਾਲ ਕੀਤਾ ਹੈ। ਸੱਚ ਬੋਲਣਾ ਸਰਬ ਸ੍ਰੇਸ਼ਟ ਸ਼ੁਭ

ਗੁਣ ਹੈ। ਸੱਚ ਬੋਲਣ ਨਾਲ ਸਭ ਪਾਪ ਨਸ਼ਟ ਹੁੰਦੇ ਹਨ। ਆਸਾ ਦੀ ਵਾਰ ਦੇ ਦਸਵੇਂ ਸਲੋਕ ਵਿਚ ਸਤਿਗੁਰੂ ਜੀ ਫੁਰਮਾਉਂਦੇ ਹਨ :–

ਸਚੁ ਸਭਨਾ ਹੋਇ ਦਾਰੂ
ਪਾਪ ਕਢੈ ਧੋਇ।

ਭਗਤੀ ਕਰਨੀ, ਸਚ ਬੋਲਣਾ ਸਤਿਜੁਗ ਦੇ ਚਿੰਨ੍ਹ ਹੈਂ ਨ

ਸਤਿਜੁਗ ਸਚ ਕਹੈ ਸਭੁ ਕੋਈ।
ਘਰਿ ਘਰਿ ਭਗਤਿ ਗੁਰਮੁਖ ਹੋਈ।

ਸਭ ਰੰਗ ਆਪਣਾ ਆਪਣਾ ਪ੍ਰਭਾਵ ਮਨ ਤੇ ਪਾਉਂਦੇ ਹਨ। ਸਫੈਦ ਵਸਤ੍ਰ ਪਹਿਰਨੇ, ਸਚ ਬੋਲਣ ਲਈ ਪ੍ਰੇਰਕ ਹਨ।

ਦੂਸਰੇ ਰੰਗਾਂ ਦੀ ਵਿਆਖਿਆ ਵਿਚ ਜਾਣ ਦੀ ਲੋੜ ਨਹੀ। ਪਰ ਕਾਲਾ, ਨੀਲਾ ਰੰਗ, ਜਿਸਨੂੰ ਸਿੱਖਾਂ ਦੀ ਬਹੁ ਗਿਣਤੀ ਨੇ ''ਚਿੰਨ੍ਹ ਰੂਪ'' ਵਿਚ ਵਰਤਣਾ ਸ਼ੁਰੂ ਕਰ ਰਖਿਆ ਹੈ, ਉਸ ਦੀ ਥੋੜੀ ਜਿਹੀ ਚਰਚਾ ਕਰਨੀ ਜ਼ਰੂਰੀ ਹੈ।

ਸਿਖ ਧਰਮ ਵਿਚ ਨੀਲੇ, ਕਾਲੇ ਰੰਗ ਦੀ ਵਰਤੋਂ ਬਾਰੇ ਇਕੋ ਸੰਕੇਤ ਮਿਲਦਾ ਹੈ ਜਿਸਦਾ ਪੱਕਾ ਪ੍ਰਮਾਣ ਨਹੀਂ। ਓਹ ਇਹ ਕਿ ਦਸਮੇਸ਼ ਜੀ ਦੇ ਸਾਹਿਬਜ਼ਾਦੇ ਫਤ੍ਹੇ ਸਿੰਘ ਜੀ ਹਾਸ ਬਿਲਾਸ ਰੂਪ ਵਿਚ ਸੀਸ ਤੇ ਦਮਾਲਾ ਸਜਾ ਕੇ ਹਜ਼ੂਰ ਦੇ ਸਾਹਮਣੇ ਆਏ ਅਤੇ ਗੁਰੂ ਜੀ ਬਚਨ੍ ਕੀਤਾ ਕਿ ਇਸ ਬਾਣੇ ਦਾ ਭੀ ਪੰਥ ''ਨਿਹੰਗ ਪੰਥ'' ਹੋਏਗਾ। ਪਰ ਇਸ ਹਾਸ ਬਿਲਾਸ ਵਿਚ ਰੰਗ ਦਾ ਵਰਨਣ ਨਹੀਂ। ਨਿਹੰਗ ਸਿੰਘਾਂ ਦਾ ਪੰਥ ਗੁਰੂ ਜੀ ਦੇ ਇਸ ਵਰਦਾਨ ਤੋਂ ਚਲਿਆ ਮੰਨਿਆ ਜਾਂਦਾ ਹੈ। ਬਾਣਾ ਨੀਲਾ ਓਨਾਂ ਨੇ ਕਦ ਤੋਂ ਸ਼ੁਰੂ ਕੀਤਾ, ਇਸਦਾ ਪ੍ਰਮਾਣ ਨਹੀਂ ਮਿਲਦਾ। ਇਸ ਤਰ੍ਹਾਂ ਦੇ ਉਚੇ ਦਮਾਲੇ ਵਾਲੇ ਸਿੰਘ ਦਸਮੇਸ਼ ਜੀ ਦੇ ਸਮੇਂ ਹੋਏ ਹੋਣ ਐਸਾ ਮੰਨਿਆ ਜਾ ਸਕਦਾ ਹੈ। ਪਰ ਨੀਲਾ ਕਾਲਾ ਰੰਗ ਨਹੀਂ ਪਾਇਆ ਗਿਆ। ਜੇ ਇਹ

ਰੰਗ ਪਉਣ ਵਾਲੇ ਸਿੰਘ ਗੁਰੂ ਜੀ ਦੀ ਸੈਨਾਂ ਵਿਚ ਹੁੰਦੇ ਤਦ ਹਜ਼ੂਰ ਜ਼ਫ਼ਰਨਾਮੇ ਵਿਚ ਇਹ ਨਾਂ ਲਿਖਦੇ :—

''ਬਰੰਗੇ ਮਗਸ ਸ਼ਾਹ ਪੋਸ਼ ਆਮਦਮ''

ਭਾਵ :— ਸਾਡੇ ਉਤੇ ਮਖੀ ਰੰਗੇ, ਸ਼ਾਹ ਕਾਲੇ ਰੰਗ ਵਾਲੀ ਫੌਜ ਚੜ੍ਹ ਕੇ ਆਈ। ਇਸ ਰੰਗ ਦੀ ਨਿਖੇਧੀ ਕਈ ਜਗ੍ਹਾ ਤੇ ਕੀਤੀ ਹੋਈ ਦੇ ਪ੍ਰਮਾਣ ਮਿਲਦੇ ਹਨ। ਇਹ ਰੰਗ ਕਲਿਜੁਗ ਦਾ ਚਿੰਨ੍ਹ ਹੈ।

''ਕਲਿਜੁਗ ਹੋਸੀ ਨੀਲਾ ਬਾਣਾ''

(ਮਹਾਨ ਕੋਸ਼ ਪੰਨਾ ੬੩੮, ਕਾਲਮ ੧)

ਨੀਲਾ ਬਾਣਾ ਕਲਿਜੁਗ ਦਾ ਚਿੰਨ੍ਹ ਹੈ ਜੋ ਅਸ਼ੁਭ ਹੈ। ਨੀਲ ਇਕ ਬੂਟੀ ਹੈ ਜਿਸਦਾ ਅੰਗਰੇਜ਼ੀ ਨਾਮ (INDIGO) ਇੰਡੀਗੋ ਹੈ ਇਸ ਤੋਂ ਨੀਲ ਬਣਦਾ ਹੈ। ਪਰ ਇਸਦਾ ਰੰਗ ਤਦ ਪ੍ਰਤੱਖ ਹੁੰਦਾ ਹੈ ਜਦੋਂ ਇਸ ਵਿਚ ਗਊ ਦੀ ਰੱਤ ਪਾਈ ਜਾਵੇ। ਗਊ ਦੀ ਰੱਤ ਪਾਉਣ ਦੀ ਤਸਦੀਕ ਸਨ ੧੯੩੪ ਵਿਚ ਸ੍ਰੀ ਭੈਣੀ ਸਾਹਿਬ, ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਯ ਕਾਨਫਰੰਸ ਵੇਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਹਮਣੇ ਤਰਨ ਤਾਰਨ ਵਾਲੇ ਵੈਦ ਭਾਈ ਮੋਹਣ ਸਿੰਘ ਜੀ ਨੇ ਕੀਤੀ। ਓਨਾਂ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਹਿੰਦੀ ਵਿਚ ਛਪਵਾਈਆਂ ਜਿਲਦਾਂ ਉਤੇ ਨੀਲੀ ਅਬਰੀ ਲਗਵਾਈ। ਜਦੋਂ ਓਨਾਂ ਨੂੰ ਪਤਾ ਲਗਾ ਕਿ ਇਸ ਰੰਗ ਦਾ ਖਿੜਾਉ ਤਦ ਹੁੰਦਾ ਹੈ ਜਦ ਇਸ ਵਿਚ ਗਊ ਦੀ ਰੱਤ ਪਾਈ ਜਾਵੇ। ਵੈਦ ਜੀ ਨੇ ਪਤਾ ਲਗਣ ਤੇ ਜਿਲਦਾਂ ਉਤਰਵਾਈਆਂ ਅਤੇ ਹੋਰ ਬੰਨ੍ਹਵਾਈਆਂ।

ਇਤਿਹਾਸ ਵਿਚ ਇਹ ਕਥਾ ਹੈ ਕਿ ਸ੍ਰੀ ਦਸਮੇਸ਼ ਜੀ ਨੇ ਮਾਛੀਵਾੜੇ ਤੋਂ ਉਚ ਦੇ ਪੀਰ ਬਣਨ ਵੇਲੇ ਨੀਲੇ ਵਸਤ੍ਰ ਪਾਏ। ਵਿਚਰਦੇ ਵਿਚਰਦੇ ਇਸੇ ਬਾਣੇ ਵਿਚ ਜਦ ਆਪ ਜੀ ਢਿਲਵੀਂ ਗਏ ਜਿਥੇ ਪ੍ਰਿਥੀ ਚੰਦ ਦੀ ਸੰਤਾਨ ਵਿਚੋਂ ਸੋਢੀ ਕੌਲ ਜੀ ਰਹਿੰਦੇ ਸਨ। ਇਨ੍ਹਾਂ ਨੇ ਜਦੋਂ ਸਤਿਗੁਰੂ ਜੀ ਨੂੰ ਨੀਲੇ ਬਾਣੇ ਵਿਚ ਵੇਖਿਆ ਤਦ ਸੋਢੀ ਜੀ ਨੇ ਆਖਿਆ ਕਿ ਆਪ ਜੀ ਨੇ ਇਹ ਤੁਰਕੀ ਬਾਣਾ ਕਿਉਂ ਪਾਇਆ ਹੈ। ਇਸ ਤੇ ਸਤਿਗੁਰੂ ਜੀ ਨੇ ਉਚ ਦੇ ਪੀਰ

ਬਣਨ ਦਾ ਸਾਰਾ ਕਾਰਨ ਅਤੇ ਮੁਗਲ ਸੈਨਾ ਵਿਚੋਂ ਕਿਸ ਤਰ੍ਹਾਂ ਨਿਕਲੇ, ਇਹ ਸਾਰੀ ਵਿਥਿਆ ਸੁਣਾਈ। ਸੋਢੀ ਜੀ ਨੇ ਅਰਜ ਕੀਤੀ ਕਿ ਆਪਨੂੰ ਇਹ ਬਾਣਾ ਨਹੀਂ ਸ਼ੋਭਦਾ। ਓਨਾਂ ਚਿਟੇ ਵਸਤ੍ਰ ਲਿਆ ਭੇਟ ਕੀਤੇ। ਸਤਿਗੁਰੂ ਜੀ ਚਿੱਟੇ ਵਸਤ੍ਰ ਪਹਿਨੇ ਅਤੇ ਨੀਲੇ ਵਸਤ੍ਰਾਂ ਨੂੰ ਲਾਹ ਕੇ ਲੀਰ–ਲੀਰ ਕਰਕੇ ਫੂਕਿਆ ਨਾਲ ਹੀ ਆਸਾ ਦੀ ਵਾਰ ਵਿਚ ਲਿਖੀ ਹੋਈ ''ਨੀਲ ਬਸਤਰ ਲੇ ਕਪੜੇ ਪਹਿਲੇ ਤੁਰਕ ਪਠਾਣੀ ਅਮਲ ਕੀਆ'' ਤੁਕ ਪਲਟਾਈ। ਇਸ ਘਟਨਾ ਨੂੰ ਭਾਈ ਕਾਨ੍ਹ ਸਿੰਘ ਜੀ ਨੇ ਇਉਂ ਲਿਖਿਆ ਹੈ

> :ਪ੍ਰਿਥੀ ਚੰਦ ਦੀ ਵੰਸ਼ ਵਿਚ ਹੋਣਵਾਲੇ ਸੋਢੀ ਕੌਲ ਸਾਹਿਬ, ਜੋ ਢਿਲਵਾਂ ਗ੍ਰਾਮ ਦੇ ਵਸਨੀਕ ਸਨ, ਜਦ ਦਸਮੇਸ਼ ਮਾਛੀਵਾੜੇ ਵਾਲੇ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ ਤਦ ਇਨ੍ਹਾਂ ਨੇ ਘੋੜੇ ਅਤੇ ਸਫੈਦ ਪੁਸ਼ਾਕ ਹਾਜ਼ਰ ਕੀਤੀ। ਕਲਗੀਧਰ ਨੇ ਚਿੱਟੇ ਵਸਤਰ ਪਹਿਨਕੇ ਨੀਲੇ ਵਸਤਰ ਪਾੜ ਕੇ ਇਹ ਤੁਕ ਪੜ੍ਹਦੇ ਹੋਏ ''ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ'' ਅਗਨੀ ਵਿਚ ਭਸਮ ਕਰ ਦਿਤੇ।

(ਮਹਾਨ ਕੋਸ਼ ਐਡੀਸ਼ਨ ੨, ਪੰਨਾ ੨੬੪–੬੫)

ਇਸ ਤੁਕ ਪਲਟਾਉਣ ਤੇ ਕਉਲ ਜੀ ਨੇ ਆਖਿਆ ਕਿ ਰਾਮ ਰਾਇ ਨੇ ਮਿਟੀ ਬੇਈਮਾਨ ਕੀ ਆਖ ਕੇ ਤੁਕ ਬਦਲੀ ਸੀ ਉਸਨੂੰ ਗੁਰੂ ਹਰਿ ਰਾਇ ਜੀ ਨੇ ਮੱਥੇ ਨਹੀਂ ਸੀ ਲਾਇਆ ਤੁਸੀਂ ਇਹ ਤੁਕ ਪਲਟਾਈ ਹੈ। ਤਾਂ ਦਸਮੇਸ ਜੀ ਉਤਰ ਦਿਤਾ ਇਸ ਤੁਕ ਦੇ ਪਲਟਾਉਣ ਲਈ ਸਤ ਸਿਰ ਜੋ ਦੇਣੇ ਕੀਤੇ ਸਨ ਓਹ ਦਿਤੇ ਹਨ ਤਾਂ ਪਲਟਾਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿ ਕ੍ਰਿਸਨ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਚਾਰ ਸਾਹਿਬਜ਼ਾਦੇ ਇਹ ਸਤ ਬਲੀਦਾਨ ਕੀਤੇ ਅਤੇ ਤੁਕ ਪਲਟਾਈ। ਸ੍ਰੀ ਗੁਰ ਪ੍ਰੇਮ ਪ੍ਰਕਾਸ਼ ਵਿਚ ਇਓ ਵਰਣਨ ਕੀਤਾ ਹੈ :–

ਸੋਢੀ ਕਉਲ ਜੀ ਨੇ ਪ੍ਰਸ਼ਨ ਕੀਤਾ ਕਿ ਹਜ਼ੂਰ ਰਾਮ ਰਾਇ ਨੇ ਇਕ ਪਦ ਹੀ ਪਲਟਾਇਆ ਸੀ। ਓਸਦਾ ਬੰਸ ਭੀ ਗੁਰੂ ਘਰ ਤੋਂ ਦੂਰ ਕੀਤਾ

ਗਿਆ ਸੀ। ਆਪ ਨੇ ਸਮੇਤ ਅਰਥ ਸਾਰੀ ਤੁਕ ਪਲਟਾ ਦਿਤੀ ਹੈ। ਇਸਦਾ ਕੀ ਕਾਰਨ ਹੈ :—

ਬਚਨ ਭਯੋ ਸੁਨ ਤਾਤ ਸਯਾਨਾ।
ਕਰਯੋ ਪ੍ਰਸ਼ਨ ਭਲ ਸਮਾ ਪਛਾਨਾ।
ਰਾਮ ਰਾਇ ਕਰ ਪਾਤਸ਼ਾਹ ਹਿਤ।
ਮਿਥਯਾ ਕਹਯੋ ਰੋਸਧਰ ਡਰ ਚਿਤ।
ਤਾਂ ਤੇ ਤਯਾਗਨੀਯ ਸੋ ਭਯੋ।
ਅਰ ਹਮਰੋ ਸੁ ਬਚਨ ਇਮ ਅਯੋ।

ਦੋਹਰਾ :— ਚਾਰ ਪੁਤ੍ਰ ਸਰਬੰਸ ਧਨ
ਜਨ ਗਨ ਕੋਸ ਪ੍ਰਮਾਨ।
ਸਭ ਤਜ ਤੁਕ ਪਲਟਨ ਕਰੀ।
ਪਲਟਨ ਜੋਗ ਪਛਾਨ।
ਗੁਰ ਨਾਨਕ ਬਰਦਾਨ ਦਿਆ
ਬਾਬਰ ਤੇਜ ਨਿਧਾਨ।
ਹਮ ਤਾ ਕੀ ਜਰੁ ਨਾਸ ਕਰ
ਪਲਟੀ ਤੁਕ ਪਹਿਚਾਨ।

(ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ ਕ੍ਰਿਤ ਮਹੰਤ ਸੁਮੇਰ ਸਿੰਘ ਜੀਪਟਨਾ ਸਾਹਿਬ ਪੰਨਾ ੫੭੬)

ਸਿਖ ਇਤਿਹਾਸ ਵਿਚ ਕਈ ਘਟਨਾਵਾਂ ਐਸੀਆਂ ਹਨ ਜਿਥੇ ਇਤਿਹਾਸਕਾਰਾਂ ਦੇ ਕਿਤੇ ਥੋੜੇ, ਕਿਤੇ ਬਹੁਤੇ ਮਤਭੇਦ ਹਨ। ਉਪਰੋਕਤ ਘਟਨਾ ਬਾਰੇ ਸਭ ਇਤਿਹਾਸਕਾਰ ਸਹਿਮਤ ਹਨ। ਕੀ ਆਖਿਆ ਜਾ ਸਕਦਾ ਹੈ ਓਨਾਂ ਨੂੰ ਜੋ ਤਾਕਤ ਦੇ ਅਭਿਮਾਨ ਵਿਚ ਆ ਕੇ ਦਸਮੇਸ਼ ਜੀ ਵਲੋਂ ਨੀਲਾਂਬਰ ਦੀ ਨਿਖੇਧੀ ਕੀਤੇ ਜਾਣ ਤੇ ਭੀ ਇਸ ਰੰਗ ਨੂੰ ਸਿਖਾਂ ਦਾ ਚਿੰਨ੍ਹ ਰੂਪ ਕਰਕੇ ਵਰਤਦੇ ਹਨ ਅਤੇ ਅਨੇਕਾਂ ਹੋਰਨਾਂ ਨੂੰ ਇਸ ਅਵਗਯਾ ਦੇ ਭਾਗੀ ਬਣਾਉਂਦੇ ਹਨ।

ਗੁਰਦੁਆਰਿਆਂ ਵਿਚ ਰਹਿਣ ਵਾਲੇ ਪੁਜਾਰੀ ਅਤੇ ਕਈ ਹੋਰ, ਭਾਰੀ ਕੁਰੀਤੀਆਂ ਕਰਨ ਲਗ ਪਏ ਸਨ। ਇਨ੍ਹਾਂ ਨੂੰ ਅੰਗਰੇਜ਼ਾਂ ਦੀ ਸ਼ਹਿ ਸੀ। ਨਾਮਧਾਰੀ ਸਿੰਘਾਂ ਅਤੇ ਕਈ ਹੋਰ ਦੇਸ਼ ਭਗਤ ਸਿਖ ਸ੍ਰੇਣੀਆਂ ਵਿਰੁਧ ਇਨ੍ਹਾਂ ਨੇ ਸਿਖ ਨਾਂ ਹੋਣ ਦਾ ਫਤਵਾ ਦਿਤਾ। ਦੇਰ ਬਾਦ ਜਦੋਂ ਐਸੇ ਕੁਕਰਮੀਆਂ ਨੂੰ ਕੱਢਣ ਦੀ ਲਹਿਰ ਚਲੀ ਓਦੋਂ ਕਈ ਜਗ੍ਹਾ ਤੇ ਇਸ ਲਹਿਰ ਦੇ ਸੈਨਾਨੀਆਂ ਨੂੰ ਭਾਰੀ ਕਸ਼ਟ ਸਹਾਰਨੇ ਪਏ। ਖਾਸ ਕਰਕੇ ਨਨਕਾਣੇ ਸਾਹਿਬ ਜੋ ਗਏ ਓਨਾਂ ਵਿਚੋਂ ਕਈਆਂ ਨੂੰ ਕਤਲ ਕਰ ਦਿਤਾ ਗਿਆ। ਓਸ ਸੋਗ ਵਿਚ ਕਾਲੀਆਂ ਦਸਤਾਰਾਂ ਜਾਂ ਕਪੜੇ ਪਾਏ ਗਏ। ਇਸ ਰੰਗ ਨੂੰ ਓਸ ਵੇਲੇ ਤੋਂ ਪ੍ਰਮੁਖਤਾ ਮਿਲੀ ਹੈ। ਪਰ ਖਾਲਸੇ ਵਾਸਤੇ ਸੋਗ ਦਾ ਚਿੰਨ੍ਹ ਧਾਰਨ ਕਰਨਾ ਸਿਖ ਧਰਮ ਦੀ ਮਰਯਾਦਾ ਵਿਰੁਧ ਹੈ।

ਸਫੈਦ ਵਸਤ੍ਰ ਸਿਖ ਧਰਮ ਵਿਚ ਆਰੰਭ ਤੋਂ ਰਹੇ ਹਨ। ਮੰਡੀ ਦੇ ਰਾਜੇ ਦੀਆਂ ਰਾਣੀਆਂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਨੂੰ ਆਈਆਂ ਤਾਂ ਹੁਕਮ ਹੋਇਆ ਕਿ ਇਨ੍ਹਾਂ ਨੂੰ ਆਖੋ ਕਿ ਸਫੈਦ ਵਸਤ੍ਰ ਪਾ ਕੇ ਆਉਣ। ਸਫੈਦ ਵਸਤ੍ਰਾਂ ਦੀ ਪ੍ਰੰਪਰਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਾਥਮਿਕਤਾ ਦਿਤੀ ਹੈ। ਬੰਦਾ ਬਹਾਦਰ ਦੇ ਸਮੇਂ ਤੋਂ ਪਿਛੋਂ ਅਤੇ ਮਹਾਰਾਜਾ ਰਣਜੀਤ ਸਿੰਘ ਤੋਂ ਪਹਿਲੋਂ ਜਦੋਂ ਬਿਕ੍ਰਮੀ ਉਨੀਵੀ ਸਦੀ ਦੇ ਆਰੰਭ ਵਿਚ ਸਿੰਘ ਅਨਗਿਣਤ ਕਸ਼ਟ ਸਹਾਰਦੇ ਹੋਏ ਭੀ ਮੁਗਲ ਰਾਜ ਅੱਗੇ ਝੁਕੇ ਨਹੀ, ਓਦੋਂ ਭੀ ਸਿੰਘਾਂ ਦੇ ਵਸਤ੍ਰ ਸਫੈਦ ਹੁੰਦੇ ਸਨ। ਇਸਦਾ ਪ੍ਰਮਾਣ ਗਿਆਨੀ ਗਿਆਨ ਸਿੰਘ ਜੀ ਦੇ ਇਸ ਕਬਿੱਤ ਤੋਂ ਮਿਲਦਾ ਹੈ :

ਬਸਤਰ ਥੋਰ ਭੂਰ ਸਸਤ੍ਰ ਧਾਰੀ<br>
ਸੂਰ ਬਖਤ ਅੰਗ ਜੰਗ ਵਖਤ ਸੁਧਾਰਤੇ।<br>
ਸੂਧੇ ਦਾੜੇ ਮੂੜ ਅੱਛ "ਦਸਤਾਰੇ ਸ੍ਵੇਤ" ਸ੍ਵਛ<br>
ਕਟਿ ਪ੍ਰਤਛ ਦਿਢ ਧਾਰਤੇ। (ਪੰਥ ਪ੍ਰਕਾਸ਼)

ਜਿਨ੍ਹਾਂ ਦੇ ਹੱਥ ਤਾਕਤ ਆ ਜਾਏ ਓਹ, ਨਹੀਂ ਦੇਖਦੇ ਇਤਿਹਾਸ, ਨਹੀਂ ਦੇਖਦੇ ਚਲੀ ਆ ਰਹੀ ਮਰਯਾਦਾ ਦੀ ਪ੍ਰੰਪਰਾ, ਨਹੀਂ ਦੇਖਦੇ

ਸਤਿਗੁਰੂ ਦਾ ਹੁਕਮ, ਨਹੀਂ ਦੇਖਦੇ ਗੁਰਬਾਣੀ, ਉਹ ਆਪਣੀ ਇੱਛਾ ਅਨੁਸਾਰ, ਵੇਸ ਭੂਸ਼ਾ, ਵੀਚਾਰ ਜਾਂ ਹੋਰ ਕਈ ਕਾਰਯ ਕ੍ਰਮ ਚਲਾਉਂਦੇ ਹਨ। ਇਸ ਲੇਖ ਵਿਚ ਭਾਈ ਗੁਰਦਾਸ ਜੀ ਅਤੇ ਬਾਬਾ ਨਾਰਾਯਣ ਜੀ ਦੀਆਂ ਤਸਵੀਰਾਂ ਇਸ ਵਾਸਤੇ ਦਿਤੀਆਂ ਗਈਆਂ ਹਨ ਕਿ ਨਾਮਧਾਰੀ ਵੇਸ ਭੂਸ਼ਾ ਸਿਖੀ ਪ੍ਰੰਪਰਾ ਅਨੁਸਾਰ ਸ਼ੁਧ ਹੈ। ਜੋ ਅਸ਼ੁਧ ਵੇਸ ਭੂਸ਼ਾ ਧਾਰਨ ਕਰਦੇ ਹਨ ਓਨਾਂ ਦੀ ਗਿਣਤੀ ਚਾਹੇ ਕਿਤਨੀ ਹੋ ਜਾਵੇ। ਗੁਰਮਤ ਅਨੁਸਾਰ ਗਿਣਤੀ ਬਹੁਤੀ ਹੋਣੀ ਕੋਈ ਗੁਣ ਨਹੀਂ । ਸ਼ੁਭ ਗੁਣਾਂ ਦੇ ਧਾਰਨੀ ਥੋੜੇ ਹੁੰਦੇ ਹਨ ਇਹ ਭੀ ਪ੍ਰਮਾਣ ਗੁਰਬਾਣੀ ਵਿਚੋਂ ਹੀ ਮਿਲਦਾ ਹੈ :—

ਜਗ ਮਹਿ ਉਤਮ ਕਾਂਢੀਅਹਿ
ਵਿਰਲੇ ਕੇਈ ਕੇਇ।

(ਵਾਰ ਗੂਜਰੀ ਸਲੋਕ ਮਹਲਾ ੫)

## ਗੁਰਬਾਣੀ ਦੀ ਬੇਅਦਬੀ ਕਰਨ ਵਾਲੇ —

੧. ਗੁਰਬਾਣੀ ਦਾ ਅਦਬ ਕਰਨਾ ਇਹੋ ਹੈ ਕਿ ਜੋ ਲਿਖਿਆ ਹੈ ਉਸਨੂੰ ਮਨ ਬਾਣੀ ਸਰੀਰ ਕਰਕੇ ਮੰਨਿਆ ਜਾਵੇ । ਸਿਖਾਂ ਵਿਚ ਬਹੁ ਗਿਣਤੀ ਓਨਾਂ ਦੀ ਹੈ ਜੋ ਅਦਬ ਨਹੀ ਕਰਦੇ। ਹੁਣ ਤੋਂ ਕਰੀਬ ਇਕ ਸਦੀ ਪਹਿਲਾਂ ਧੂਰੀ ਦੇ ਪਾਸ ''ਭਸੌੜ'' ਨਾਮ ਦਾ ਇਕ ਪਿੰਡ ਹੈ ਇਥੋਂ ਦੇ ਬਾਬੂ ਤੇਜਾ ਸਿੰਘ ਹੋਏ ਹਨ। ਇਨ੍ਹਾਂ ਅਪਨੀ ਸੰਸਥਾ ਦਾ ਨਾਮ ''ਪੰਚ ਖਾਲਸਾ ਦੀਵਾਨ'' ਰਖਿਆ। ਅੰਗਰੇਜ਼ ਹਕੂਮਤ ਨਾਲ ਇਨ੍ਹਾਂ ਦਾ ਅੰਦਰੂਨੀ ਸੰਬੰਧ ਸੀ। ਇਨ੍ਹਾਂ ਦੀ ਸੰਸਥਾ ਵਲੋਂ ਕਈ ਕਿਤਾਬਾਂ ਛਾਪੀਆਂ ਗਈਆਂ। ਉਨਾਂ ਵਿਚੋਂ ਕਈਆਂ ਵਿਚ ਗੁਰਬਾਣੀ ਦੀ ਬੀੜ ਤੇ ਟਿਪਣੀ ਕੀਤੀ ਗਈ ਸੀ। ਮੁਖ ਰੂਪ ਵਿਚ ਇਨਾਂ ਦਾ ਸਿਧਾਂਤ ਇਹ ਸੀ ਕਿ ਆਦਿ ਬੀੜ ਵਿਚੋਂ ਭਗਤਾਂ, ਭਟਾਂ ਦੀ ਬਾਣੀ ਅਤੇ ਰਾਗਮਾਲਾ ਕੱਢ ਦਿਤੀ ਜਾਵੇ ਅਤੇ ਦਸਮ ਗ੍ਰੰਥ ਵਿਚੋਂ ਭੀ (ਇਨ੍ਹਾਂ ਦੇ ਨਿਸ਼ਚੇ ਅਨੁਸਾਰ) ਨਾਂ ਮੰਨੀਆਂ ਜਾਣ ਵਾਲੀਆਂ ਬਾਣੀਆਂ ਕੱਢਕੇ ਸਾਰੀ ਇਕੋ ਬੀੜ ਤਿਆਰ ਕੀਤੀ ਜਾਵੇ। ਓਹ ਬੀੜ ਗੁਰੂ ਗ੍ਰੰਥ ਸਾਹਿਬ ਹੈ। ਜਿਸ ਨੂੰ ਇਸ ਵੇਲੇ ਮੰਨਿਆ ਜਾਂਦਾ ਹੈ ਇਹ ਨਹੀਂ।

੨. ਹੁਣ ਤੋਂ ਕਰੀਬ ਅੱਧੀ ਸਦੀ ਪਹਿਲਾਂ ਆਦਿ ਬੀੜ ਵਿਚ ਮੰਗਲਾ ਚਰਨ ''੧ਓ ਸਤਿਗੁਰ ਪ੍ਰਸਾਦਿ'' ਜਾਂ ''੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ'' ਜਿਥੇ ਮਹਲਾ ਪਹਿਲਾ ਦੂਜਾ ਤੀਜਾ ਚੌਥਾ ਪੰਜਵਾਂ...ਤੋਂ ਪਿਛੋਂ ਲਿਖੇ ਹਨ, ਉਸ ਵੇਲੇ ਦੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਹਰ ਜਗ੍ਹਾ ਮਹਲਾ ਤੋਂ ਪਹਿਲਾਂ ਮੰਗਲਾ ਚਰਨ ਕੀਤੇ ਜਾਣ ਅਤੇ ਮਹਲਾ ਬਾਦ ਵਿਚ ਹੋਵੇ। ਜਿਸ ਤਰ੍ਹਾਂ ਅਨੰਦ ਸਾਹਿਬ ਦੇ ਆਰੰਭ ਵਿਚ

''ਰਾਮਕਲੀ ਮਹਲਾ ੩ ਅਨੰਦੁ
੧ਓ ਸਤਿਗੁਰ ਪ੍ਰਸਾਦਿ'' ਹੈ।

ਇਸ ਕਮੇਟੀ ਨੇ ਇਸਨੂੰ ਬਦਲ ਕੇ

੧ਓ ਸਤਿਗੁਰ ਪ੍ਰਸਾਦਿ
ਰਾਮਕਲੀ ਮਹਲਾ ੩
ਅਨੰਦੁ

ਕਰ ਦਿਤਾ ਹੈ। ਇਸੇ ਤਰ੍ਹਾਂ ਸਾਰੀ ਬਾਣੀ ਵਿਚ ਤਬਦੀਲੀਆਂ ਕਰ ਦਿਤੀਆਂ। ਅਸੀ ਨਾਮਧਾਰੀ ਇਸ ਵੀਚਾਰ ਦੇ ਪੱਕੇ ਸਮਰਥਕ ਹਾਂ ਕਿ ''੧ਓ'' ਪਹਿਲਾਂ ਲਿਖਿਆ ਹੈ ਜਾਂ ਬਾਦ ਵਿਚ ਇਹ ਉਨਾਂ ਸਤਿਗੁਰਾਂ ਦਾ ਲਿਖਿਆ ਹੈ ਜਿਨਾਂ ਨੂੰ ਅਸੀਂ ਈਸ਼ਵਰੀ ਜੋਤ ਮੰਨਦੇ ਹਾਂ। ਇਸ ਨੂੰ ਅੱਗੇ ਪਿਛੇ ਕਰਨਾ ਮਨਮਤ ਅਤੇ ਗੁਰਬਾਣੀ ਦਾ ਤ੍ਰਿਸਕਾਰ ਹੈ।

ਬਾਣੀ ਵਿਚ ਇਹ ਕ੍ਰਮ (ਤਰਤੀਬ) ਬਦਲਣ ਤੇ ਨਾਮਧਾਰੀ ਅਤੇ ਹੋਰ ਕਈ ਸਿਖ ਸ਼੍ਰੇਣੀਆਂ ਵਲੋਂ ਵਿਰੋਧ ਹੋਇਆ। ਇਸ ਸੰਬੰਧ ਵਿਚ ਕਰੀਬ ਸਾਰੀਆਂ ਸਿਖ ਸ੍ਰੇਣੀਆਂ ਦੀਆਂ ਇਕੱਤਰਤਾਵਾਂ ਭੀ ਹੋਈਆਂ। ਇਕ ਦੋ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਗਏ। ਸ੍ਰੀ ਸਤਿਗੁਰੂ ਜੀ ਨੇ ਆਖਿਆ ਕਿ ਸਾਡੇ ਪਾਸ ਇਕੋ ਇਹ ਆਦਿ ਗ੍ਰੰਥ ਸਾਹਿਬ ਦੀ ਬੀੜ ਮੁਸਤਨਦ ਹੈ ਇਸਨੂੰ ਤੁਸੀਂ ਕਿਉਂ ਛੇੜਦੇ ਹੋ। ਤੁਸੀ ਹੋਰਨਾਂ ਦੇ ਧਰਮ ਪੁਸਤਕਾਂ ਤੇ ਇਤਰਾਜ ਕਰਦੇ ਹੋ ਕਿ ਇਹ ਗਲਤ ਹਨ, ਤੁਸੀਂ ਆਪਣਾ

ਧਰਮ ਗ੍ਰੰਥ ਆਪ ਹੀ ਗਲਤ ਕਰ ਰਹੇ ਹੋ। ਹੋਰ ਭੀ ਕੁਛ ਸ਼੍ਰੇਣੀਆਂ ਨੇ ਇਸ ਅਦਲਾ ਬਦਲੀ ਦਾ ਵਿਰੋਧ ਕੀਤਾ। ਪਰ ਜਿਸ ਪਾਰਟੀ ਦੇ ਹੱਥ ਉਸ ਵੇਲੇ ਸ਼੍ਰੋਮਣੀ ਕਮੇਟੀ ਦੀ ਤਾਕਤ ਸੀ, ਜੋ ਸਿਖ ਮਰਯਾਦਾ ਨਹੀਂ, ਬਲਕਿ ਰਾਜਨੀਤਕ ਢੰਗ ਨਾਲ ਚੁਣੀ ਹੋਈ ਸੀ, ਬਾਵਜੂਦ ਵਿਰੋਧ ਦੇ ਓਨਾਂ ਬਾਣੀ ਦਾ ਕ੍ਰਮ ਬਦਲ ਦਿਤਾ ਅਤੇ ਬਦਲੇ ਹੋਏ ਕ੍ਰਮ ਅਨੁਸਾਰ ਬੀੜਾਂ ਛਪਵਾ ਦਿਤੀਆਂ। ਅੱਜ ਭੀ ਓਹ ਬੀੜਾਂ ਕਈ ਗੁਰਦੁਆਰਿਆਂ ਵਿਚ ਹੈਂਨ ਅਤੇ ਗਲਤ ਪਾਠ ਕੀਤੇ ਜਾ ਰਹੇ ਹਨ। ਬਾਣੀ ਵਿਚ ਇਕ ਅੱਖਰ ਭੀ ਅੱਗੇ ਪਿੱਛੇ ਕਰਨ ਦਾ ਅਧਿਕਾਰ ਕਿਸੇ ਨੂੰ ਨਹੀਂ। ਜੋ ਕਰਦਾ ਹੈ ਓਹ ਸਿਖੀ ਦੇ ਨਿਯਮਾਂ ਦੀ ਉਲੰਘਨਾ ਕਰਦਾ ਹੈ। ਪਰ ਜਿਨ੍ਹਾਂ ਨੇ ਅਸ਼ੁਧ ਵੇਸ ਭੂਸ਼ਾ ਖਾਸ ਕਰਕੇ ਪੱਗ, ਅੱਜ ਸਿਖ ਪਹਿਰਾਵੇ ਵਿਚ ਮਾਨਤਾ ਯੋਗ ਬਣਾ ਦਿਤੀ, ਓਨਾਂ ਨੇ ਹੀ ਨੀਲਾ ਰੰਗ ਜੋ ਅਯੋਗ ਹੈ, ਉਸਨੂੰ ਸਿਖੀ ਦਾ ਚਿੰਨ੍ਹ ਬਣਾ ਦਿਤਾ ਅਤੇ ਬਾਣੀ ਦਾ ਕ੍ਰਮ ਭੰਗ ਕਰ ਦਿਤਾ। ਉਂਵ ਓਹ ਆਦਿ ਬੀੜ ਨੂੰ ਦਸ ਸਤਿਗੁਰਾਂ ਦੀ ਦੇਹ ਮੰਨਦੇ ਹਨ।

੩. ਇਸੇ ਤਰ੍ਹਾਂ ਆਦਿ ਬੀੜ ਵਿਚੋਂ ਰਾਗਮਾਲਾ ਕੱਢ ਦੇਣ ਬਾਰੇ ਭੀ ਚਰਚਾ ਇਕ ਸਮੇਂ ਬਹੁਤ ਜੋਰ ਫੜ ਗਈ ਸੀ। ਜੈਸਾ ਕਿ ਉਪਰ ਦਸਿਆ ਗਿਆ ਹੈ, ਰਾਗਮਾਲਾ ਨੂੰ ਇਹ ਆਖ ਕੇ, ਕਿ ਇਹ ਗੁਰਬਾਣੀ ਨਹੀਂ, ਕੱਢ ਦੇਣ ਦੀ ਵੱਡੀ ਮੁਹਿੰਮ ਚਲਾਈ ਗਈ। ਸਿਖਾਂ ਦਾ ਇਕ ਫਿਰਕਾ ਜਿਨ੍ਹਾਂ ਵਿਚ ਬਹੁਤੇ ਅੰਗਰੇਜ਼ ਪਖੀ ਸਨ, ਨੇ ਇਸ ਮੁਹਿੰਮ ਨੂੰ ਬਹੁਤ ਬਲ ਦਿਤਾ। ਅਖਬਾਰਾਂ ਵਿਚ ਰਾਗਮਾਲਾ ਮੰਡਨ ਅਤੇ ਖੰਡਨ ਪਖ ਦੀਆਂ ਚਰਚਾ ਕਾਫੀ ਦੇਰ ਛਪਦੀਆਂ ਰਹੀਆਂ। ਸਾਡਾ ਇਹ ਨਿਸਚਾ ਹੈ ਕਿ ਜੋ ਬਾਣੀ ਗੁਰੂ ਅਰਜਨ ਦੇਵ ਜੀ ਨੇ ਬੀੜ ਵਿਚ ਲਿਖਵਾ ਦਿਤੀ ਹੈ, ਚਾਹੇ ਕਿਸੇ ਦੀ ਰਚਨਾ ਹੈ, ਓਹ ਮੰਨਣ ਯੋਗ ਹੈ।

ਇਸ ਚਰਚਾ ਨੂੰ ਹੋਰ ਵਿਸਤ੍ਰਿਤ ਕਰਨ ਨਾਲ ਲੇਖ ਬਹੁਤ ਲੰਬਾ ਹੋ ਰਿਹਾ ਹੈ। ਇਸ ਕਰਕੇ ਇਸਨੂੰ ਇਥੇ ਹੀ ਸਮਾਪਤ ਕੀਤਾ ਜਾਂਦਾ ਹੈ। ਏਥੇ ਇਹ ਲਿਖਣਾ ਜ਼ਰੂਰੀ ਹੈ ਕਿ ਬਾਣੀ ਦਾ ਅਪਮਾਨ ਕਰਨ ਵਾਲੇ ਓਹ ਹੀ

ਹਨ, ਜੋ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਦਸਮੇਸ਼ ਜੀ ਵਲੋਂ ਗੁਰੂ ਗੱਦੀ ਦਿਤੀ ਹੋਈ ਮੰਨਦੇ ਹਨ। ਅਸੀਂ ਨਾਮਧਾਰੀ ਇਹ ਨਹੀਂ ਮੰਨਦੇ ਪਰ ਸਾਡਾ ਦਾਅਵਾ ਹੈ ਕਿ ਹਰ ਪੱਖ ਤੋਂ ਜੋ ਸਤਿਕਾਰ ਬਾਣੀ ਦਾ ਨਾਮਧਾਰੀ ਪੰਥ ਵਿਚ ਹੈ ਓਹ ਹੋਰ ਕਿਧਰੇ ਨਹੀਂ। ਜੋ ਅਪਮਾਨ ਕਰਦੇ ਹਨ ਓਹ ਸਤਿਕਾਰ ਯੋਗ ਅਤੇ ਸਿਖਾਂ ਵਿਚ ਉਚੇ ਸਥਾਨਾਂ ਤੇ ਬੈਠਣ ਵਾਲੇ ਮੰਨੇ ਜਾਂਦੇ ਹਨ। ਜੋ ਗੁਰਸਿਖੀ ਜਾਂ ਗੁਰਮਤ ਦਾ ਵਿਧਾਨ ਨਹੀਂ ਵੋਟਾਂ ਨਾਲ ਚੁਣੇ ਹੋਏ ਹੋਣ ਕਰਕੇ ਇਹ ਗੁਰਦੁਆਰਿਆਂ ਵਿਚ ਸੱਤਾ ਧਾਰਨ ਕਰੀ ਬੈਠੇ ਹਨ। ਇਨ੍ਹਾਂ ਪੁਰਸ਼ਾਂ ਦਾ ਨਿਰੂਪਣ ਭੀ ਸਤਿਗੁਰੂ ਨਾਨਕ ਦੇਵ ਜੀ ਨੇ ''ਕਲਿਜੁਗ ਦੇ ਲੱਖਣ'' ਲਿਖਦੇ ਹੋਇਆਂ ਰਾਮਕਲੀ ਰਾਗ ਵਿਚ ਕਰ ਦਿਤਾ ਹੈ :–

ਹੋਵਹਿ ਪਰਵਾਣਾ ਕਰਹਿ ਧਿਙਾਣਾ
ਕਲਿ ਲਖਣ ਵੀਚਾਰ

ਭਾਵ :– ਜਿਨ੍ਹਾਂ ਹੱਥ ਰਾਜ ਸੱਤਾ ਆਏਗੀ ਓਹ ਧੱਕਾ (ਅਨਿਆਯ) ਕਰਨਗੇ ਕਲਿਜੁਗ ਵਿਚ ਓਹ ਸਹੀ (ਪ੍ਰਵਾਨ) ਮੰਨਿਆ ਜਾਏਗਾ। ਇਹ ਕਲਿਜੁਗ ਦੀ ਨਿਸ਼ਾਨੀ (ਲਖ੍ਹਣ) ਹੈ।

ਬਾਣੀ ਵਿਚ ਜਿਹੜੇ ਅਵਤਾਰ ਜਾਂ ਦੇਵਤਿਆਂ ਨੂੰ ਮਾਨਤਾ ਦਿਤੀ ਗਈ ਹੈ, ਓਨਾਂ ਦੀ ਹਿੰਦੂਆਂ ਦੇ ਦੇਵਤੇ ਜਾਂ ''ਮਿਥਿਹਾਸ'' ਆਖਕੇ ਜਾਂ ਲਿਖਕੇ ਨਿਖੇਧੀ ਕਰਨੀ, ਵਰਤਮਾਨ ਸਮੇਂ ਦੇ ਲੇਖਕਾਂ ਦਾ ਇਹ ਭੀ ਆਮ ਰਿਵਾਜ ਚਲ ਪਿਆ ਹੈ। ਏਥੇ ਹੀ ਬੱਸ ਨਹੀਂ, ਆਦਿ ਸ੍ਰੀ ਗ੍ਰੰਥ ਸਾਹਿਬ ਦੇ ਟੀਕਾਕਾਰ ਭੀ ਐਸੀ ਬੇਅਦਬੀ ਕਰਨ ਤੋਂ ਸੰਕੋਚ ਨਹੀ ਕਰਦੇ। ਪੜ੍ਹ ਕੇ ਦੇਖੋ ਸਾਹਿਬ ਸਿੰਘ ਦਾ ਟੀਕਾ ''ਗੁਰੂ ਗ੍ਰੰਥ ਸਾਹਿਬ ਦਰਪਣ'' ਮਾਰੂ ਵਿਚ ਨਾਮਦੇਵ ਜੀ ਦੇ ਸਬਦ ਦੀ ਤੁਕ :–

ਸੰਖ ਚਕ੍ਰ ਮਾਲਾ ਤਿਲਕ ਬਿਰਾਜਿਤ ਦੇਖ ਪ੍ਰਤਾਪ ਜਮ ਡਰਿਓ। ਦਾ ਅਰਥ ਕਰਨ ਤੋਂ ਪਹਿਲਾਂ ਇਸ ਤੁਕ ਅਤੇ ਇਸ ਤੋਂ ਅਗੇ ਲਿਖੇ ਭਗਤਾਂ ਦੇ ਨਾਮ ਅੰਬਰੀਕ ਭਭੀਛਨ, ਸੁਦਾਮਾ ਆਦਿਕ ਸੰਬੰਧੀ ਇਹ ਲਿਖ ਦਿਤਾ ਹੈ :–

''ਇਹ ਸਾਖੀਆਂ ਸਿਖ ਧਰਮ ਦੇ ਅਨੁਸਾਰ ਹਨ ਜਾਂ ਨਹੀਂ
:- ਇਹ ਗੱਲ ਛੇੜਨ ਦੀ ਲੋੜ ਨਹੀਂ''।

(ਪੋਥੀ ੮, ਪੰਨਾ ੧੦੭)

(ਸਪਸਟ ਹੈ ਕਿ ਸਾਹਿਬ ਸਿੰਘ ਇਨ੍ਹਾਂ ਭਗਤਾਂ ਦੀਆਂ ਸਾਖੀਆਂ ਨੂੰ ਸਿਖ ਧਰਮ ਦੇ ਅਨੁਸਾਰ ਨਹੀਂ ਮੰਨਦਾ)।

ਇਸ ਤੋਂ ਬਿਨਾਂ ਸਿਖਾਂ ਦੀ ਓਹ ਜਥੇਬੰਦੀ, ਸ੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਜੋ ਆਪਣੇ ਆਪ ਨੂੰ ਸਿਖਾਂ ਦੀ ਪ੍ਰਤੀਨਿਧ ਮੰਨਦੀ ਹੈ, ਓਨਾਂ ਵਲੋਂ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਚਾਰ ਸੈਂਚੀਆਂ ''ਸ਼ਬਦਾਰਥ'' ਟਾਈਟਲ ਵਾਲੀਆਂ ਛਾਪੀਆਂ ਗਈਆਂ ਹਨ। ਚੌਥੀ ਸੈਂਚੀ ਵਿਚ ਇਸ ਪੰਕਤੀ :–

ਚੰਦ੍ਨ ਵਾਸ ਭੁਇਅੰਗਮ ਵੇੜੀ
ਕਿਵ ਮਿਲੀਐ ਚੰਦਨ ਲੀਜੈ।  (ਪੰਨਾ ੧੩੨੪)

ਦੇ ਅਰਥ ਵਿਚ ਬ੍ਰੈਕਟਾਂ ਵਿਚ ਲਿਖਿਆ ਹੈ :–

''ਇਹ ਪੁਰਾਣਾ ਖਿਆਲ ਹੈ ਕਿ ਚੰਦਨ ਦੇ
ਰੁਖ ਦਵਾਲੇ ਸੱਪ ਲਿਪਟੇ ਰਹਿੰਦੇ ਸਨ''

ਇਹ ਨੋਟ ਲਿਖਕੇ ਅਰਥ ਕਰਨ ਵਾਲੇ ਨੇ ਇਸ ਪੰਕਤੀ ਨਾਲ ਆਪਣੀ ਅਸਹਿਮਤੀ ਦਾ ਪ੍ਰਗਟਾਉ ਕੀਤਾ ਹੈ। ਚੰਦਨ ਦੇ ਦੁਆਲੇ ਸੱਪਾਂ ਦਾ ਲਿਪਟਣਾਂ ਮੰਨਣ ਤੋਂ ਇਹ ਅਰਥ ਕਰਨ ਵਾਲਾ ਇਨਕਾਰੀ ਹੈ। ਸਪਸ਼ਟ ਹੈ ਕਿ ਗੁਰਵਾਕ ਤੇ ਇਸਦੀ ਪ੍ਰਤੀਤ ਨਹੀਂ।

ਸਿਖਾਂ ਵਿਚ ਕਈ ਪੁਰਸ਼ ਐਸੇ ਹਨ ਜੋ ਬਿਨਾਂ ਵੀਚਾਰ ਤੋਂ ਸਾਡੇ ਤੇ ਇਹ ਇਤਰਾਜ ਕਰਦੇ ਹਨ ਕਿ ਇਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਅਤੇ ਬੇਅਦਬੀ ਕਰਦੇ ਹਨ। ਓਨਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਸਾਡਾ ਦੇਹਧਾਰੀ ਗੁਰੂ ਮੰਨਣਾ ਗੁਰਬਾਣੀ ਤੇ ਆਧਾਰਿਤ ਹੈ। ਇਹੋ ਗੁਰਬਾਣੀ ਦਾ ਅਦਬ ਹੈ। ਇਸ ਤੋਂ ਬਿਨਾਂ ਹੋਰ ਅਦਬ ਜੋ ਨਾਮਧਾਰੀ ਪੰਥ

ਵਿਚ ਹੈ ਓਹ ਹੋਰ ਕਿਤੇ ਨ੍ਹੀ ਹੁੰਦਾ ਇਸ ਸੰਬੰਧ ਵਿਚ ਇਸ ਲੇਖ ਵਿਚ ਵਿਸਥਾਰ ਨਾਲ ਵਿਆਖਿਆ ਕੀਤੀ ਗਈ ਹੈ। ਸਾਨੂੰ ਇਹ ਖੇਦ ਹੋ ਰਿਹਾ ਹੈ ਕਿ ਜੋ ਅਪਵਿਤ੍ਰ ਰਹਿੰਦੇ ਹੋਏ ਤਾਬਿਆ ਬੈਠਦੇ ਹਨ, ਜਾਂ ਗੁਰਬਾਣੀ ਦੇ ਪਾਠ ਕ੍ਰਮ ਨੂੰ ਭੰਗ ਕਰਦੇ ਹਨ, ਬਾਣੀ ਅਸ਼ੁਧ ਪੜ੍ਹਦੇ ਹਨ, ਬਾਣੀ ਵਿਚ ਲਿਖੇ ਹੋਏ ਸਤਿਗੁਰਾਂ ਦੇ ਹੁਕਮ ਨੂੰ ਨਹੀਂ ਮੰਨਦੇ, ਓਨਾਂ ਬਾਰੇ ਇਹ ਇਤਰਾਜ ਕਰਨ ਵਾਲੇ ਕਿਓਂ ਚੁਪ ਧਾਰੀ ਬੈਠੇ ਹਨ ?

ਹਜ਼ੂਰ ਸਾਹਿਬ (ਨਾਦੇੜ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਅਤੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇਣੀ ਅਸੀਂ ਨਹੀਂ ਮੰਨਦੇ। ਜੋਤੀ ਜੋਤ ਸਮਾਉਣਾ ਨਾਮਧਾਰੀਆਂ ਤੋਂ ਬਿਨਾਂ ਦੂਜੇ ਸਿਖ ਭੀ ਕਈ ਮੰਨਦੇ ਅਤੇ ਕਈ ਨਹੀਂ ਮੰਨਦੇ। ਇਸਦਾ ਪ੍ਰਤੱਖ ਪ੍ਰਮਾਣ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਮਨਮਾਡ (ਮਹਾਂਰਾਸਟਰ) ਵਿਚ ਹੈ। ਜਿਥੇ ਹਜ਼ੂਰ ਨੇ ਨਾਦੇੜ ਤੋਂ ਆ ਕੇ ਸਿਤਾਰੇ ਦੇ ਕਿਲ੍ਹੇ ਵਿਚੋਂ ਰੁਸਤਮ ਰਾਓ ਤੇ ਬਾਲਾ ਰਾਓ ਕੈਦੀਆਂ ਨੂੰ ਘੋੜੇ ਦੀਆਂ ਰਕਾਬਾਂ ਫੜਾ ਕੇ ਕਿਲ੍ਹੇ ਵਿਚੋਂ ਕੱਢ ਕੇ ਮਨਮਾਡ ਲਿਆ ਕੇ ਉਤਾਰਿਆ। ਜਿਸਦਾ ਜੀ ਚਾਹੇ ਜਾ ਕੇ ਅੱਜ ਓਹ ਉਪਰੋਕਤ ਦੋਹਾਂ ਰਾਜਪੂਤਾਂ ਨੂੰ ਦਸਮੇਸ਼ ਜੀ ਦੇ ਨਾਲ ਸਿਤਾਰੇ ਕਿਲ੍ਹੇ ਵਿਚੋਂ ਕੱਢਦਿਆਂ ਦੀ ਤਸਵੀਰ ਦੇਖ ਸਕਦਾ ਹੈ। ਇਹ ਤਸਵੀਰ ਕਿਸੇ ਨਾਮਧਾਰੀ ਵਲੋਂ ਨਹੀਂ ਬਣਾਈ ਗਈ ਨਾ ਹੀ ਇਹ ਗੁਰਦੁਆਰਾ ਨਾਮਧਾਰੀ ਪ੍ਰਬੰਧ ਹੇਠ ਹੈ। ਏਥੇ ਓਹਨਾਂ ਦਾ ਪ੍ਰਬੰਧ ਹੈ ਜੋ ਸਾਡੇ ਵੀਚਾਰਾਂ ਨਾਲ ਅਸਹਿਮਤ ਹਨ। ਇਸ ਦੀ ਤਸਦੀਕ ਮਹਾਨ ਕੋਸ਼ (ਐਡੀਸ਼ਨ ੨, ਪੰਨਾ ੩੭੭) ''ਜਨਵਾੜਾ'' ਸ਼ਬਦ ਤੋਂ ਕੀਤੀ ਜਾ ਸਕਦੀ ਹੈ। ਬ੍ਹੁਤ ਸਰਧਾਵਾਨ ਸਿਖ ਓਥੇ ਜਾਂਦੇ ਅਤੇ ਮੱਥਾ ਟੇਕਦੇ ਹਨ।

ਦਸਮੇਸ਼ ਜੀ ਦਾ ਨਾਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ ਜੋਤ ਸਮਾਉਣ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਜਿਨ੍ਹਾਂ ਦੀ ਮਾਨਤਾ ਹੈ ਓਹ ਆਪਣੇ ਪੱਖ ਦੀ ਪ੍ਰੋੜ੍ਹਤਾ ਵਾਸਤੇ ਦਮਦਮੇ ਸਾਹਿਬ ਤੇ ਸ੍ਰੀ ਦਸਮੇਸ਼ ਜੀ ਵਲੋਂ ਆਦਿ ਬੀੜ ਦੀ ਰਚਨਾ ਕੀਤੀ ਗਈ ਨੂੰ ਆਧਾਰ

ਰੂਪ ਮੰਨਦੇ ਹਨ ਅਤੇ ਕਹਿੰਦੇ ਹਨ ਇਹੋ ਬੀੜ ਜਾਂ ਇਸਦਾ ਉਤਾਰਾ, ਦਸਮੇਸ਼ ਜੀ ਦੇ ਨਾਲ ਸੀ ਜਿਸ ਨੂੰ ਗੁਰਿਆਈ ਦਿਤੀ।

## ਦਮਦਮੇ ਬੀੜ ਦੀ ਰਚਨਾ :

ਅੱਜਕਲ੍ਹ ਆਦਿ ਬੀੜ ਜਾਂ ਆਦਿ ਬੀੜ ਦੀਆਂ ਸੈਂਚੀਆਂ ਤੇ ਇਹ ਮੋਹਰ ਛਾਪਕੇ ਲਾਈ ਜਾ ਰਹੀ ਹੈ।




ਜਿਨ੍ਹਾਂ ਦੇ ਪਾਸ ਪ੍ਰੈਸ ਦੀ ਤਾਕਤ ਅਤੇ ਐਸ਼ੇ ਸਾਧਨ ਹੋਣ ਓਹ ਕੁਛ ਭੀ ਛਾਪ ਸਕਦੇ ਹਨ। ਜਿਨ੍ਹਾਂ ਨੇ ਆਪਣੀ ਤਾਕਤ ਦੀ ਵਰਤੋਂ ਕਰਦੇ ਹੋਏ ਗੁਰਬਾਣੀ ਦੇ ਪਾਠਾਂ ਦਾ ਕ੍ਰਮ ਭੰਗ ਕਰਨ ਤੋਂ ਸੰਕੋਚ ਨਹੀ ਕੀਤਾ ਓਹ ਹੋਰ ਭੀ ਬਹੁਤ ਕੁਛ ਕਰ ਸਕਦੇ ਹਨ ਅਤੇ ਆਪਣੇ ਕੀਤੇ ਹੋਏ ਨੂੰ ਪ੍ਰਵਾਨ ਕਰਾ ਸਕਦੇ ਹਨ।

ਪਰ ਜੋ ਸੱਚ ਹੈ ਅਤੇ ਜਿਸਦਾ ਸਪਸ਼ਟ ਪ੍ਰਮਾਣ ਇਤਿਹਾਸ ਵਿਚੋਂ ਮਿਲਦਾ ਹੈ ਓਹ ਏਥੇ ਲਿਖਣਾ ਜ਼ਰੂਰੀ ਹੈ ਤਾਂ ਕਿ ਇਸ ਘਟਨਾ ਤੋਂ ਪਾਠਕ ਅਗਿਆਤ ਨਾਂ ਰਹਿਣ।

ਬੀੜ ਉਚਾਰੇ ਜਾਣ ਦੀ ਸਾਖੀ ਇਹ ਰਚੀ ਗਈ ਹੈ ਕਿ ਦਮਦਮੇ ਸ੍ਰੀ ਦਸਮੇਸ਼ ਜੀ ਸੰਮਤ ੧੭੬੩ ਵਿਚ ਪਧਾਰੇ। ਓਥੇ ਰਹਿੰਦਿਆਂ ਆਪ ਨੇ ਧੀਰਮਲ ਪਾਸ ਆਦਮੀ ਭੇਜਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗ੍ਰਹਿ ਕੀਤੀ ਹੋਈ ਗੁਰਬਾਣੀ ਦੀ ਬੀੜ ਜੋ ਉਸ (ਧੀਰਮਲ) ਦੇ ਪਾਸ ਹੈ ਓਹ ਸਾਨੂੰ ਦਿਓ ਅਸੀਂ ਉਸਦਾ ਉਤਾਰਾ ਕਰਨਾ ਹੈ। ਧੀਰਮਲ ਨੇ ਬੀੜ

ਦੇਣ ਤੋਂ ਇਨਕਾਰ ਕਰ ਦਿਤਾ ਅਤੇ ਉਤਰ ਦਿਤਾ ਕਿ ਜੇ ਓਹ ਗੁਰੂ ਹੈਂ ਨ ਤਾਂ ਆਪ ਬਾਣੀ ਦੀ ਰਚਨਾ ਕਰ ਲੈਣ। ਇਸ ਤੇ ਗੁਰੂ ਜੀ ਨੇ ਆਦਿ ਬੀੜ ਵਾਲੀ ਸਾਰੀ ਬਾਣੀ ਆਪਣੀ ਰਸਨਾ ਤੋਂ ਉਚਾਰੀ ਅਤੇ ਭਾਈ ਮਨੀ ਸਿੰਘ ਨੂੰ ਲਿਖਵਾਈ। ਨਾਲ ਹੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਭੀ ਇਸ ਬੀੜ ਵਿਚ ਚੜ੍ਹਾਈ।

ਇਸ ਘਟਨਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਨਹੀਂ ਲਿਖਿਆ, ਰਤਨ ਸਿੰਘ ਭੰਗੂ ਨੇ ਪੰਥ ਪ੍ਰਕਾਸ਼ ਵਿਚ ਨਹੀ ਲਿਖਿਆ, ਸੁਖਾ ਸਿੰਘ ਨੇ ਗੁਰ ਬਿਲਾਸ ਪਾਤਸ਼ਾਹੀ ੧੦ ਵਿਚ ਨਹੀਂ ਲਿਖਿਆ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਦੀ ਪਹਿਲੀ ਐਡੀਸ਼ਨ ਵਿਚ ਨਹੀਂ ਲਿਖਿਆ। ਬਾਦ ਦੀ ਐਡੀਸ਼ਨ ਵਿਚ ਕਿਵੇਂ ਲਿਖਿਆ ਜਾਂ ਲਿਖਵਾਇਆ ਗਿਆ ਏਹ ਪ੍ਰਮੇਸ਼ਰ ਹੀ ਜਾਣਦਾ ਹੈ ਜਾਂ ਗਿਆਨੀ ਜੀ।

ਹੋਰ ਤਾਂ ਹੋਰ ਕੁਇਰ ਸਿੰਘ ਕਲਾਲ, ਜੋ ਆਪਣੇ ਆਪ ਨੂੰ ਭਾਈ ਮਨੀ ਸਿੰਘ ਜੀ ਤੋਂ ਦਸਮੇਸ਼ ਜੀ ਦੇ ਇਤਿਹਾਸ ਦੀ ਜਾਣਕਾਰੀ ਲੈਣੀ ਦਸਦਾ ਹੈ, ਆਪਣੇ ਗੁਰ ਬਿਲਾਸ ਪਾਤਸ਼ਾਹੀ ੧੦ ਵੀਂ ਵਿਚ ਇਸ ਘਟਨਾ ਦਾ ਵਰਣਨ ਨਹੀਂ ਕਰਦਾ। ਏਥੇ ਵੀਚਾਰਨ ਯੋਗ ਹੈ ਕਿ ਇਸ ਬੀੜ ਦੇ ਲਿਖਣ ਵਾਲੇ ਭਾਈ ਮਨੀ ਸਿੰਘ ਜੀ ਹੋਣ ਅਤੇ ਕੁਇਰ ਸਿੰਘ ਨੂੰ ਦਸਮੇਸ਼ ਜੀ ਦਾ ਇਤਿਹਾਸ ਓਹ ਲਿਖਾਉਣ, ਤਾਂ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਬੀੜ ਦੇ ਲਿਖਣ ਵਾਲੀ ਇਕ ਮਹੱਤਵਪੂਰਨ ਘਟਨਾ ਜਿਹੜੀ ਸਿਧੀ ਉਨਾਂ ਨਾਲ ਸੰਬੰਧਿਤ ਹੈ, ਇਸ ਨੂੰ ਨਾਂ ਲਿਖਾਉਣ। ਪੜ੍ਹ ਕੇ ਦੇਖੋ ਇਸਦਾ ਅਧਿਆਇ ੧੯। ਇਸ ਵਿਚ ਬੀੜ ਲਿਖਵਾਈ ਜਾਣ ਦਾ ਵਰਣਨ ਨਹੀਂ।

ਸੱਚ ਤਾਂ ਇਹ ਹੈ ਕਿ ਇਸ ਘਟਨਾ ਦਾ ਮੂਲ ਹੀ ਨਹੀਂ। ਸ੍ਰੀ ਦਸਮੇਸ਼ ਜੀ ਸੰਮਤ ੧੭੩੨, ੧੨ ਮਘਰ ਨੂੰ ਗੁਰਗੱਦੀ ਤੇ ਬੈਠੇ ਸਨ। ਉਸਤੋਂ ਦੋ ਸਾਲ ਬਾਦ ਧੀਰਮਲ ਦੀ ਮੌਤ ਹੋ ਗਈ। ਧੀਰਮਲ ਦੀ ਮੌਤ ਕਦੋਂ ਤੇ ਕਿਵੇਂ ਹੋਈ ਇਹ ਹੇਠ ਲਿਖੀਆਂ ਸਤਰਾਂ ਤੋਂ ਸਪਸ਼ਟ ਹੈ।

ਔਰੰਗਜ਼ੇਬ ਦੀ ਇਹ ਨੀਤੀ ਸੀ ਕਿ ਗੁਰੂ ਪਰਿਵਾਰ ਵਿਚੋਂ ਕਿਸੇ ਨੂੰ ਜਿਉਂਦਾ ਨਾ ਰਹਿਣ ਦਿਤਾ ਜਾਵੇ। ਧੀਰਮਲ ਦਾ ਜਦ ਉਸਨੂੰ ਪਤਾ ਲੱਗਾ ਤਾਂ ਉਸਨੇ ਉਸਨੂੰ ਅਤੇ ਉਸਦੇ ਸੇਵਕਾਂ ਨੂੰ ਪਕੜ ਮੰਗਾਇਆ। ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਨੂੰ ਆਖਿਆ ਉਹ ਨਾ ਮੰਨੇ।

''ਬਾਦਸ਼ਾਹ ਔਰੰਗਜ਼ੇਬ ਬਾਬਾ ਧੀਰਮਲ ਦੀਆਂ ਖਰੀਆਂ ਬਾਤਾਂ ਸੁਨਕੇ ਚੁਪ ਹੋਇ ਗਿਆ। ਇਸੇ ਇਨ ਤੀਨੋਂ ਕੋ ਗਢ ਰਨ ਥੰਭੋਰ ਮੇਂ ਭਿਜਵਾਇ ਦੀਆ। ਬਾਬਾ ਜੀ ਕੋ ਦੁਸ਼ਟਾਂ ਘਣਾ ਕਸਟ ਦੀਆ। ਇਸੀ ਗੜ੍ਹ ਮੇਂ ਸਾਲ ਸਤਰਾ ਸੌ ਚਉਤੀਸ ਮੰਗਸਰ (ਮੱਘਰ) ਸੁਦੀ ਦੂਜ ਸ਼ੁਕਰਵਾਰ ਕੇ ਦਿਵਸ ਇਸ ਫਾਨੀ ਸੰਸਾਰ ਸੇ ਡੇਢ ਪਹਰ ਦਿਹੁੰ ਚਢੇ ਗੁਰਪੁਰੀ ਪਧਾਰ ਗਏ।''

(ਗੁਰੂ ਕੀਆਂ ਸਾਖੀਆਂ, ਸੰਪਾਦਕ ਪ੍ਰੋ: ਪਿਆਰਾ ਸਿੰਘ ਪਦਮ ਗਿਆਨੀ ਗਰਜਾ ਸਿੰਘ ਪੰਨਾ ੮੦)

ਜਿਨ੍ਹਾਂ ਨੇ ਦਮਦਮੇ ਬੀੜ ਉਚਾਰੀ ਜਾਣ ਵਾਲੀ ਸਾਖੀ ਦੀ ਰਚਨਾ ਕੀਤੀ ਹੈ ਓਨਾਂ ਇਸ ਦੇ ਨਾਲ ਇਹ ਭੀ ਜੋੜਿਆ ਹੈ ਕਿ ਨੌਵੀ ਪਾਤਸ਼ਾਹੀ ਜੀ ਦੀ ਬਾਣੀ ਸ੍ਰੀ ਦਸਮੇਸ਼ ਜੀ ਨੇ ਬੀੜ ਦੀ ਰਚਨਾ ਕਰਨ ਵੇਲੇ ਦਮਦਮੇ ਹੀ ਆਦਿ ਬੀੜ ਵਿਚ ਅੰਕਿਤ ਕੀਤੀ। ਪਰ ਇਹ ਗਲਤ ਹੈ। ਸਿਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ, ਸੰਮਤ ੧੭੩੨ ਦੀ ਲਿਖੀ ਹੋਈ ਬੀੜ ਹੈ ਜਿਸ ਵਿਚ ਨੌਵੀ ਪਾਤਸ਼ਾਹੀ ਦੀ ਬਾਣੀ ਦਰਜ ਹੈ।

ਦਮਦਮੇ ਸ੍ਰੀ ਕਲਗੀਧਰ ਜੀ ਦੇ ਨਿਵਾਸ ਸਮੇਂ ਦੀ ਘਟਨਾ ਦਾ ਹੇਠ ਲਿਖਿਆ ਵਰਣਨ ਭੀ ਬੀੜ ਦੇ ਨਾਂ ਉਚਾਰੇ ਜਾਣ ਦੀ ਪੁਸ਼ਟੀ ਕਰਦਾ ਹੈ।

ਜਦੋਂ ਗੁਰੂ ਜੀ ਮਾਲਵਾ ਖੇਤਰ ਵਿਚ ਸਾਬੋ ਕੀ ਤਲਵੰਡੀ ਪਹੁੰਚੇ ਤਾਂ ਭਾਈ ਮਨੀ ਸਿੰਘ ਜੀ ਸੰਗਤ ਸਹਿਤ ਗੁਰੂ ਜੀ ਦੇ ਦਰਸ਼ਨਾਂ ਨੂੰ ਓਥੇ ਪਹੁੰਚੇ। ਓਥੋਂ ਗੁਰੂ ਜੀ ਨਾਲ ਦੱਖਣ ਵਲ ਗਏ। ਬਘੌਰ (ਰਾਜਸਥਾਨ) ਨਾਂ ਦੇ ਕਸਬੇ ਤੋਂ ਭਾਈ ਮਨੀ ਸਿੰਘ, ਰਾਮ ਕੌਰ (ਭਾਈ ਗੁਰਬਖਸ਼ ਸਿੰਘ)

ਆਦਿ ਸਿੰਘਾਂ ਨੂੰ ਗੁਰੂ ਜੀ ਨੇ ਧੀਰਜ ਦੇ ਕੇ ਵਾਪਸ ਪਰਤਾ ਦਿਤਾ। ਭਾਈ ਮਨੀ ਸਿੰਘ ਨੇ ਅੰਮ੍ਰਿਤਸਰ ਵਾਪਸ ਪਰਤ ਕੇ ਗੁਰੂ ਜੀ ਦੇ ਵਿਯੋਗ ਵਿਚ ਉਦਾਸ ਹੋਏ ਸਿਖਾਂ ਨੂੰ ਵਿਸ਼ੇਸ਼ ਸਾਖੀਆਂ ਦੀ ਰਚਨਾਂ ਕਰਕੇ ਧੀਰਜ ਦੇਣਾ ਆਰੰਭ ਕੀਤਾ।

ਦਖਣ ਦਿਸ ਸਤਿਗੁਰ ਗਏ
ਸੰਗਤ ਭਈ ਉਦਾਸ।
ਧੀਰਜ ਦੇਵੈ ਮਨੀ ਸਿੰਘ
ਰਖ ਸਾਖੀਆਂ ਪਾਸ।(੯੯)

(ਭਾਈ ਮਨੀ ਸਿੰਘ ਜੀਵਨੀ ਅਤੇ ਰਚਨਾ ਕ੍ਰਿਤ : ਡਾ. ਰਤਨ ਸਿੰਘ ਜਗੀ ਪੰਨਾ ੮)

ਕੋਈ ਸਾਖੀ ਜੋ ਬੜੇ ਨਿਯਮਿਤ ਢੰਗ ਨਾਲ ਪ੍ਰਚਲਿਤ ਕੀਤੀ ਗਈ ਹੋਵੇ, ਫਿਰ ਉਸਦੀ ਪ੍ਰਸਿੱਧੀ ਕਰਨ ਵਾਸਤੇ ਭਰਸਕ ਯਤਨ ਕੀਤੇ ਗਏ ਹੋਣ, ਹਜ਼ਾਰਾਂ–ਲੱਖਾਂ ਨੂੰ ਉਸਦੇ ਸੱਚ ਹੋਣ ਦੇ ਨਿਸ਼ਚੇ ਵਾਲਾ ਬਣਾਇਆ ਗਿਆ ਹੋਵੇ ਉਸ ਦੇ ਸੱਚੀ ਨਾ ਹੋਣ ਬਾਰੇ ਚਾਹੇ ਕਿਤਨੇ ਪ੍ਰਤੱਖ ਪ੍ਰਮਾਣ ਹੋਣ, ਤਾਂ ਭੀ ਕਲਿਜੁਗ ਵਿਚ ਐਸੀ ਮਾਨਤਾ ਕਿਸੇ ਦੇ ਮਨ ਵਿਚੋਂ ਕੱਢਣੀ ਬਹੁਤ ਮੁਸ਼ਕਿਲ ਹੈ। ਪਾਠਕਾਂ ਦੀ ਜਾਣਕਾਰੀ ਵਾਸਤੇ ਉਪ੍ਰੋਕਤ ਸਤਰਾਂ ਲਿਖ ਦਿਤੀਆਂ ਹੈਨ।

## ਦਸਤਾਰ ਦੀ ਪ੍ਰੰਪਰਾ :

ਸਿਖਾਂ ਵਿਚ ਬਹੁਗਿਣਤੀ ਟੇਢੀ (ਨੋਕਦਾਰ) ਪੱਕ ਬੰਨ੍ਹਣ ਵਾਲਿਆਂ ਦੀ ਹੈ ਜਿਸਨੂੰ ਗੁਰਬਾਣੀ ਵਿਚ ਭੀ ਉਚਿਤ ਨਹੀਂ ਮੰਨਿਆ ਗਿਆ। ਜੈਸਾ ਕਿ :

ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ। (ਪੰਨਾ ੧੧੨੪)

ਅਤੇ

ਸੀਲੁ ਧਰਮੁ ਜਪੁ ਭਗਤਿ ਨ ਕੀਨੀ
ਹਉ ਅਭਿਮਾਨ ਟੇਢ ਪਗਰੀ।

(ਬਿਲਾਵਲ ਪੰਨਾ ੮੫੬)

ਭਾਈ ਗੁਰਦਾਸ ਜੀ ਦੀ ਤਸਵੀਰ ਨਾਮਧਾਰੀਆਂ ਨੇ ਨਹੀ ਬਣਾਈ । ਅੱਜ ਪੰਜਾਬੀ ਯੂਨੀਵਰਸਿਟੀ ਪਟਿਆਲੇ ਜਾ ਕੇ ਦੇਖੀ ਜਾ ਸਕਦੀ ਹੈ। ਓਨਾਂ ਦੀ ਦਸਤਾਰ ਸਿਧੀ ਹੈ। ਇਸੇ ਪ੍ਰੰਪਰਾ ਨੂੰ ਨਾਮਧਾਰੀ ਲੈ ਕੇ ਚਲ ਰਹੇ ਹਨ। ਭਾਈ ਗੁਰਦਾਸ ਜ਼ੀ ਓਹ ਸਨ ਜਿਨ੍ਹਾਂ ਨੇ ਆਦਿ ਬੀੜ ਆਪਣੇ ਹੱਥੀ ਲਿਖੀ। ਜੇ ਨੋਕਦਾਰ ਪਗ ਸਿਧੀ ਹੁੰਦੀ ਤਾਂ ਭਾਈ ਜੀ ਦੀ ਪਗ ਓਸੇ ਤਰ੍ਹਾਂ ਦੀ ਹੁੰਦੀ। ਇਸ ਸਿਧੀ ਦਸਤਾਰ ਦੀ ਪ੍ਰੰਪਰਾ ਨਾਮਧਾਰੀ ਸਿੰਘਾਂ ਵਿਚ ਹੈ। ਸਿਖੀ ਪਹਿਰਾਵੇ ਦੀ ਪ੍ਰੰਪਰਾ ਦਾ ਇਹ ਸਪਸ਼ਟ ਚਿੰਨ੍ਹ ਹੈ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਕਦੇ ਕਦੇ ਇਹ ਦਸਤਾਰ ਸਜਾਇਆ ਕਰਦੇ ਸਨ ਅਤੇ ਇਸਨੂੰ ਓਨਾਂ ਨੇ ਗੁਰਮੁਖੀ ਦਸਤਾਰ ਦੇ ਨਾਮ ਨਾਲ ਮਹਾਨ ਕੋਸ਼ ਵਿਚ ਵਰਣਨ ਕੀਤਾ ਹੈ ਅਤੇ ਆਪਣੀ ਤਸਵੀਰ ਨਾਲ ਦਿਤੀ ਹੈ। ਭਾਈ ਸਾਹਿਬ ਦੇ ਬਜ਼ੁਰਗ (ਪਿਤਾ ਜੀ) ਬਾਬਾ ਨਰਾਇਣ ਸਿੰਘ ਜੀ ਇਸ ਸਿਧੀ ਦਸਤਾਰ ਸਜਾਉਣ ਵਾਲੇ ਸਨ। ਇਸਦੀ ਪੁਸ਼ਟੀ ਲਈ ਬਾਬਾ ਜੀ ਦੀ ਤਸਵੀਰ ਇਥੇ ਦਿਤੀ ਜਾ ਰਹੀ ਹੈ। ਭਾਈ ਗੁਰਦਾਸ ਜੀ ਸੰਮਤ ੧੬੩੬ ਵਿਚ ਸਿੱਖ ਧਰਮ ਵਿਚ ਆਏ ਸਨ ਅਤੇ ਬਾਬਾ ਨਾਰਾਇਣ ਸਿੰਘ ਜੀ ਦਾ ਜੀਵਨ ਕਾਲ ਬਿਕ੍ਰਮੀ ੧੯੦੦ ਦੇ ਅਖੀਰ ਤਕ ਹੈ। ਦੋਵੇਂ ਤਸਵੀਰਾਂ ਸਿੱਖ ਧਰਮ ਦੇ ਅਰੰਭਕ ਸਮੇਂ ਤੋਂ ਹੁਣ ਤਕ ਦੇ ਸ਼ੁਧ ਪਹਿਰਾਵੇ ਦਾ ਪ੍ਰਮਾਣ ਹਨ।

ਦਸਤਾਰ ਬਾਰੇ ਇਤਨੀ ਚਰਚਾ ਇਸ ਵਾਸਤੇ ਲਿਖੀ ਗਈ ਹੈ ਕਿ ਸਿਖਾਂ ਦੀ ਬਹੁ ਗਿਣਤੀ ਜੋ ਟੇਢੀ (ਨੋਕਦਾਰ) ਪਗ ਨੂੰ ਅਪਣਾ ਚੁਕੀ ਹੈ, ਅੱਜ ਜੇ ਉਨਾਂ ਨੂੰ ਆਖਿਆ ਜਾਵੇ ਕਿ ਤੁਸੀ ਸਿਧੀ ਦਸਤਾਰ ਦੀ ਪ੍ਰੰਪਰਾ ਬਦਲਕੇ ਇਹ ਟੇਢੀ ਪਗ ਬੰਨ੍ਹ ਰਹੇ ਹੋ ਤਕ ਆਖਣ ਵਾਲੇ ਦਾ ਓਹ ਐਸਾ ਵਿਰੋਧ ਕਰਨਗੇ,ਉਨ੍ਹਾਂ ਤੋਂ ਪਿਛਾ ਛੁਡਾਉਣਾ ਔਖਾ ਹੋ ਜਾਏਗਾ।

ਦੇਹਧਾਰੀ ਗੁਰੂ ਦੀ ਪ੍ਰੰਪਰਾ ਜਿਸਦਾ ਸਪਸ਼ਟ ਪ੍ਰਮਾਣ ਗੁਰੂ ਬਾਣੀ ਵਿਚੋਂ ਮਿਲਦਾ ਹੈ, ਓਹ ਛਡਕੇ ਗੁਰਬਾਣੀ ਦੇ ਆਸ਼ੇ ਤੋਂ ਵਿਪਰੀਤ ਜੋ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਰਹੇ ਹਨ, ਓਨਾਂ ਨੂੰ ਜੇ ਆਖਿਆ ਜਾਵੇ ਕਿ





ਤੁਸੀ ਇਤਿਹਾਸ ਨੂੰ ਨਾਂ ਮੰਨੋ ਗੁਰਬਾਣੀ ਨੂੰ ਹੀ ਮੰਨੋ, ਤਾਂ ਆਖਣ ਵਾਲੇ ਦਾ ਉਹ ਕੀ ਹਾਲ ਕਰਨ, ਇਹ ਲਿਖਣਾ ਠੀਕ ਨਹੀ। ਆਪਣੇ ਆਪ ਨੂੰ ਸਿਖਾਂ ਦਾ ਪ੍ਰਤੀਨਿਧ ਦਸਕੇ ਸਿਖ ਸਰਦਾਰਾਂ ਨੇ ਪੰਜਾਬ ਦੇ ਗਵਰਨਰ ਨੂੰ ਦਰਬਾਰ ਸਾਹਿਬ ਮਈ ਸੰਨ ੧੮੭੨ ਵਿਚ ਸ੍ਰੀ ਅੰਮ੍ਰਿਤਸਰ ਵਿਚ ਮਾਨ ਪੱਤ੍ਰ ਦਿਤਾ ਜਿਸ ਵਿਚ ਨਾਮਧਾਰੀ ਸਿੰਘਾਂ ਨੂੰ ਮਾਲੇਰ ਕੋਟਲੇ ਤੋਪਾਂ ਨਾਲ ਉਡਾਏ ਜਾਣ ਦੀ ਅੰਗ੍ਰੇਜ ਨੀਤੀ ਦੀ ਸਾਲਾਹਣਾ ਕੀਤੀ ਗਈ ਅਤੇ ਨਾਮਧਾਰੀ ਸਿੰਘਾਂ ਦੀ ਨਿਖੇਧੀ ਕੀਤੀ ਗਈ।

ਇਸਤੋਂ ਪਿਛੋ ਸੰਨ ੧੯੧੯ ਈ. ਵਿਚ ਜਲਿਆਂ ਵਾਲੇ ਬਾਗ ਵਿਚ ਸੈਂਕੜੇ ਨਿਹੱਥੇ ਬੇਦੋਸ਼ ਭਾਰਤੀਆਂ ਨੂੰ ਗੋਲੀਆਂ ਮਾਰ ਮਾਰ ਕੇ ਮਾਰਨ ਵਾਲੇ ਅੰਗਰੇਜ ਗ਼ਵਰਨਰ ਉਡਵਾਇਰ ਨੂੰ ਭੀ ਸਿਖਾਂ ਵਲੋਂ ਸਿਰੋਪਾਉ ਦਿਤਾ ਗਿਆ। ਉਪਰੋਕਤ ਦੋਵੇਂ ਸਮਾਗਮ ਹੋਣ ਵੇਲੇ ਸਮਾਗਮ ਕਰਨ ਵਾਲ਼ਿਆਂ ਨੂੰ ਕੋਈ ਰੋਕ ਨਹੀਂ ਸੀ ਸਕਦਾ। ਹਕੂਮਤ ਦੇ ਬਲ ਨਾਲ ਇਹ ਓਸ ਵੇਲੇ ਮਾਨਤਾ ਯੋਗ ਬਣੇ ਹੋਏ ਸਨ।

ਸਿਖ ਰਾਜ ਦੇ ਕਈ ਆਗੂ ਅੰਦਰੋਂ ਅੰਗਰੇਜਾਂ ਨਾਲ ਮਿਲੇ ਹੋਣ ਕਰਕੇ ਸਿਖ ਰਾਜ ਦਾ ਪਤਨ ਹੋਇਆ। ਕਬਜਾ ਹੁੰਦੇ ਹੀ ਅੰਗਰੇਜਾਂ ਨੇ ਬਹੁਤ ਸਾਰੇ ਸਿਖਾਂ ਨੂੰ ਜਾਗੀਰ ਜਾਂ ਉਚ ਅਹੁਦੇ ਦੇ ਕੇ ਆਪਦੇ ਅਨੁਸਾਰੀ ਬਣਾ ਲਿਆ ਸੀ।

ਸਿਖਾਂ ਦੀ ਇਕ ਸ਼੍ਰੇਣੀ ਜੋ ਅੰਗਰੇਜ਼ਾਂ ਦੀ ਸ਼ੁਭ ਚਿੰਤਕ ਸੀ ਓਨਾਂ ਨੇ, ਮੈਕਾਲਫ, ਜੋ ਅੰਗਰੇਜ ਸਰਕਾਰ ਦਾ ਨੌਕਰ ਰਹਿ ਚੁਕਾ ਸੀ, ਉਸ ਤੋਂ ਆਦਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਕਈ ਬਾਣੀਆਂ ਦਾ ਅੰਗਰੇਜੀ ਅਨੁਵਾਦ ਕਰਾਇਆ ਅਤੇ ਸਿਖ ਇਤਿਹਾਸ ਭੀ ਲਿਖਵਾਇਆ।

ਇਨ੍ਹਾਂ ਨੇ ਅੰਗਰੇਜ ਸਰਕਾਰ ਦੀ ਵਫਾਦਾਰੀ ਨੂੰ ਇਥੋਂ ਤਕ ਪ੍ਰਵਾਨ ਕੀਤਾ ਕਿ ਅੰਮ੍ਰਿਤ ਛਕਣ ਵੇਲੇ ਹਰ ਸਿਖ ਨੂੰ ਪ੍ਰਤੱਗਿਆ ਕਰਨੀ ਪੈਂਦੀ ਸੀ ਕਿ ਮੈਂ ਬ੍ਰਿਟਿਸ਼ (ਅੰਗਰੇਜੀ ) ਸਰਕਾਰ ਦਾ ਵਫਾਦਾਰ ਰਹਾਂਗਾ। ਇਸ ਪ੍ਰਤੱਗਿਆ ਦਾ ਵਰਣਨ ਮੈਕਾਲਫ ਨੇ ਆਪਣੀ ਕਿਤਾਬ ''ਸਿਖ ਰਿਲੀਜਨ'' ਵਿਚ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੈ :–

The present day an injunction is added at the time of baptism to be loyal to the British Government which the neophytes solmnly promise.

(Sikh Religion by M.A. Macauliffe Vol. V, Page 96 )

ਸ੍ਰ. ਮਤਾਬ ਸਿੰਘ ਜੀ ਮੀਰਾਂ ਕੋਟ ਵਾਲੇ ਇਹ ਪ੍ਰਣ ਲੈ ਕੇ ਆਏ ਸਨ ਕਿ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਘੜ ਨੂੰ ਮਾਰਨਾ ਹੈ, ਆਪ ਓਥੋਂ ਬਚ ਕੇ ਆਈਏ ਜਾਂ ਓਥੇ ਸ਼ਹੀਦ ਹੋ ਜਾਈਏ। ਸਤਿਗੁਰੂ ਦੀ ਕਿਰਪਾ ਨਾਲ ਇਹ ਆਪਣੇ ਮਨੋਰਥ ਵਿਚ ਸਫਲ ਹੋਏ। ਸਿਖ ਪੰਥ ਦਾ ਨਾਮ ਉਜਾਗਰ ਕੀਤਾ। ਏਨਾਂ ਦਾ ਨਾਮ ਦਰਬਾਰ ਸਾਹਿਬ ਦੀ ਡਿਓਢੀ ਵਿਚ ਮੋਟੇ ਅੱਖਰਾਂ ਵਿਚ ਲਿਖਿਆ ਹੋਣਾਂ ਚਾਹੀਦਾ ਹੈ। ਪਰ ਹੈ ਨਹੀ।

ਇਸੇ ਤਰ੍ਹਾਂ ਓਹ ਨਾਮਧਾਰੀ ਸਿੰਘ ਜਿਨਾਂ ਨੇ ਸੰਮਤ ੧੯੨੮ ਵਿਚ ਦਰਬਾਰ ਸਾਹਿਬ ਦੀ ਬੇਅਦਬੀ ਸਹਿਨ ਨਾਂ ਕਰਦੇ ਹੋਏ ਗਊ ਹਤਿਆਰੇ

ਬੁਚੜ ਮਾਰੇ ਅਤੇ ਜੀਵਨ ਬਲੀਦਾਨ ਕੀਤੇ, ਓਨਾਂ ਦੇ ਨਾਮ ਭੀ ਚਾਹੀਦੇ ਹਨ। ਪਰ ਹੈ ਨਹੀਂ ।

ਸਾਨੂੰ ਓਨਾਂ ਤੇ ਆਪੱਤੀ ਨਹੀ ਜੋ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ। ਸਿਖ ਗੁਰੂਆਂ ਤੇ ਪਹਿਲੀ ਤੋਂ ਦਸਵੀਂ ਪਾਤਸ਼ਾਹੀ ਤਕ ਸਾਡੀ ਅਤੇ ਓਨਾਂ ਦੀ ਮਾਨਤਾ ਇਕੋ ਹੈ ਇਸ ਪੱਖ ਤੋਂ ਹੋਰਨਾਂ ਨਾਲੋਂ ਉਹ ਸਾਡੇ ਨੇੜੇ ਹਨ। ਉਨ੍ਹਾਂ ਨੂੰ ਬੇਨਤੀ ਹੈ ਕਿ ਓਹ ਸਾਡੇ ਹੋਰ ਨੇੜੇ ਹੋਣ। ਅਸੀਂ ਆਦਿ ਗ੍ਰੰਥ ਸਾਹਿਬ ਵਿਚ ਲਿਖੇ ਹੋਏ ਅਨੁਸਾਰ ਗੁਰੂ ਮੰਨਦੇ ਹਾਂ । ਓਹ ਧੀਰਜ ਨਾਲ ਗੁਰਬਾਣੀ ਦਾ ਅਧਿਐਨ ਕਰਨ। ਸਾਨੂੰ ਨਿਸਚਾ ਹੈ ਕਿ ਓਹ ਸਾਡੀ ਵਿਚਾਰਧਾਰਾ ਨੂੰ ਮਾਨਤਾ ਦੇਣਗੇ।

ਇਹ ਪੁਸਤਕ ''ਨਾਮਧਾਰੀ ਨਿਤਨੇਮ'' ਹੈ । ਇਥੇ ਇਹ ਦਸਣਾ ਜ਼ਰੂਰੀ ਹੈ ਕਿ ਨਾਮਧਾਰੀ ਵਿਚਾਰਧਾਰਾ ਅਨੁਸਾਰ ਸ੍ਰੀ ਦਸ਼ਮੇਸ਼ ਜੀ ਤੋਂ ਬਾਦ ਦੇਹਧਾਰੀ ਸਤਿਗੁਰੂ ਦੀ ਮਾਨਤਾ ਕਿਓ ਹੈ ? ਅਸੀਂ ਆਪਣੇ ਇਤਿਹਾਸ ਨੂੰ ਸੰਖੇਪ ਵਿਚ ਦਸਣਾ ਹੈ। ਜੋ ਕੋਈ ਇਸ ਤੋਂ ਪ੍ਰਭਾਵਿਤ ਹੋਣ ਅਤੇ ਸਾਡੇ ਨਾਲ ਸਹਿਮਤ ਹੋਣ ਅਸੀ ਓਨਾਂ ਦਾ ਹਾਰਦਿਕ ਸਵਾਗਤ ਕਰਾਂਗੇ । ਜੋ ਨਾਂ ਹੋਣ ਸਾਨੂੰ ਓਨਾਂ ਤੇ ਕੋਈ ਇਤਰਾਜ਼ ਨਹੀਂ । ਓਨਾਂ ਦੇ ਵਿਚਾਰ ਉਨ੍ਹਾਂ ਨੂੰ ਮੁਬਾਰਿਕ ।

ਗਿਆਰਵਾਂ ਜਾਮਾ ਧਾਰਨ ਦਾ ਸੰਕੇਤ ਤਾਂ ਜਨਮ ਸਾਖੀ ਵਿਚ ਹੀ ਹੈ। ਪਰ ਗੁਰ ਪ੍ਰਤਾਪ ਸੂਰਜ ਵਿਚ ਹੋਰ ਸਪਸ਼ਟ ਕੀਤਾ ਗਿਆ ਹੈ। ਦਸ਼ਮੇਸ਼ ਜੀ ਨੂੰ ਆਲਮ ਸਿੰਘ ਨੇ ਅਗਲਾ ਜਾਮਾ ਧਾਰਨ ਬਾਰੇ ਪੁਛਿਆ ਤਾਂ ਓਨਾਂ ਬਚਨ ਕੀਤਾ :-

ਆਲਮ ਸਿੰਘ ਬੰਦ ਕਰ ਦੋਇ
ਕਿਹਾ ਕਿ ਦਰਸ਼ਨ ਭੀ ਤੁਮ ਹੋਇ।

(ਉੱਤਰ)

ਦੋਹਰਾ:— ਕਹਿਓ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।

ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ।
ਬੇਰ ਗਿਆਰ੍ਹਵੀ ਹਮ ਚਲ ਆਵਹਿੰ
ਤਿਸਤੇ ਕੋਇਕ ਹਮ ਲਖ ਪਾਵਹਿੰ।
ਪੰਥ ਖਾਲਸਾ ਖੇਤੀ ਮੇਰੀ
ਕਰਹੁ ਸੰਭਾਲਨ ਮੈਂ ਤਿਸ ਬੇਰੀ।

ਆਲਮ ਸਿੰਘ ਜੀ ਦੇ ਪੁਛਣ ਤੇ ਗੁਰੂ ਜੀ ਨੇ ਉਤਰ ਦਿਤਾ ਕਿ ਸਾਡੇ ਮਨ ਵਿਚ ਸ੍ਰੀ ਅੰਮ੍ਰਿਤਸਰ ਰਾਮ ਸਰੋਵਰ ਦੇ ਦਰਸ਼ਨ ਕਰਨ ਦੀ ਭਾਵਨਾ ਹੈ। ਓਹ ਅਸੀ ਜਰੂਰ ਪੂਰੀ ਕਰਨੀ ਹੈ। ਅਤੇ ਗਿਆਰ੍ਹਵੀ ਵਾਰ ਜਦੋਂ ਅਸੀਂ ਆਵਾਂਗੇ। ਉਦੋਂ ਕਿਸੇ ਕਿਸੇ ਨੂੰ ਸਾਡਾ ਪਤਾ ਲਗ ਸਕੇਗਾ। ਉਪਰੋਕਤ ਵਾਕ ਦੀ ਪੁਸ਼ਟੀ 'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼' ਗ੍ਰੰਥ ਵਿਚੋਂ ਇਨਾਂ ਸ਼ਬਦਾਂ ਨਾਲ ਮਿਲਦੀ ਹੈ :

ਆਲਮ ਸਿੰਘ ਜੋਰ ਕਰ ਕਹੀ।
ਪੁਨ ਦਰਸ਼ਨ ਮਿਲਹੈ ਕਿਮ ਸਹੀ ?
ਅਗੋਂ ਉਤਰ: : ਹੌ ਹੂੰ ਸ੍ਰੀ ਅੰਮ੍ਰਿਤਸਰ ਮਾਹੀ।
ਰਾਖਤ ਸਰਧਾ ਆਉ ਤਹਾਂ ਹੀ।
ਬਾਰ ਗਿਆਰ੍ਹਵੀਂ ਪੁਨ ਅਵਤਰਿ ਹੋ।
ਸਿੰਘਨ ਖੇਤ ਸੰਭਾਲਨ ਕਰ ਹੌਂ।
ਕੋਉਕ ਜਾਨ ਸਕੈਗੋ ਮੋਹੀ।
ਆਲਮ ਸਿੰਘ ਕਹਹੁ ਕਾ ਤੋਹੀ।
(ਸਾਖੀ ੧੧੧ ਪੰਨਾ ੩੫੪)

ਦਸ਼ਮੇਸ਼ ਜੀ ਦਾ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਰੂਪ ਵਿਚ ਗੁਪਤ ਹੀ ਰਹਿਣਾਂ ਕਿਸੇ ਕਿਸੇ ਨੂੰ ਪਤਾ ਲਗਣਾ ਇਸੇ ਦਾ ਸਮਰਥਨ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚੋਂ ਮਿਲਦਾ ਹੈ।

ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਸਿਫਤ ਲਿਖਦਿਆਂ, ਆਪ ਲਿਖਦੇ ਹਨ :

ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖੈ ਹੈਂ ਏਕ ਖਾਲਕ ਸੈਂ ਸਾਲਕ ਸੋਂ।
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।

ਨੋਟ : ਆਖਰੀ ਪੰਕਤੀ ਤੋਂ ਘੜੇ ਵਿਚ ਦੀਵੇ ਦੇ ਪ੍ਰਕਾਸ਼ ਸਮਾਨ ਕਿਸੇ ਕਿਸੇ ਨੂੰ ਪਤਾ ਲਗਣਾ, ਸੂਰਜ ਪ੍ਰਕਾਸ਼ ਦੀ ਲਿਖਤ ਦੀ ਪੁਸ਼ਟੀ ਹੈ।

ਗੁਰਪ੍ਰਤਾਪ ਸੂਰਜ, ਪੰਥ ਪ੍ਰਕਾਸ਼ ਗਿ: ਗਿਆਨ ਸਿੰਘ, ਗੁਰਬਿਲਾਸ ਪਾ: ੧੦ ਸੁਖਾ ਸਿੰਘ, ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼, ਇਹ ਸਾਰੇ ਮੰਨਦੇ ਹਨ ਕਿ ਨਾਦੇੜ ਵਾਲੇ ਕੌਤਕ ਤੋਂ ਪਿਛੋਂ ਦਸ਼ਮੇਸ਼ ਜੀ ਦੇਹ ਕਰਕੇ ਵਿਚਰਦੇ ਰਹੇ। ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਭੀ ਗੁਰੂ ਜੀ ਦਾ ਬੋਸੋਹਲੀ ਜਾਣ ਲਿਖਿਆ ਹੈ। ਜਿਥੇ ਉਹਨਾਂ ਦੇ ਚਰਨ ਪਾਉਣ ਦੀ ਯਾਦ ਵਿਚ ਗੁਰਦੁਆਰਾ ਹੈ। ਇਹ ਜਗ੍ਹਾ ਜੰਮੂ ਦੀ ਜਸਰੋਟਾ ਤਹਿਸੀਲ ਵਿਚ ਰਾਵੀ ਦੇ ਸਜੇ ਕਿਨਾਰੇ ਹੈ, ਅਤੇ ਏਥੇ ਦਸ਼ਮੇਸ਼ ਜੀ ਨਾਦੇੜ ਕੌਤਕ ਤੋਂ ਬਾਦ ਰਹੇ। (ਦੇਖੋ "ਬਸੋਹਲੀ" ਮਹਾਨ ਕੋਸ਼, ਦੂਜੀ ਛਾਪ , ਪੰਨਾ ੬੧੮ ਕਾਲਮ ੨)

ਇਸ ਵਿਸ਼ੇ ਤੇ ਅਗੇ ਬਹੁਤ ਕੁਛ ਛਪ ਚੁਕਾ ਹੈ। ਵਿਸਥਾਰ ਵਿਚ ਨਾਂ ਜਾਂਦਿਆਂ ਹੋਇਆਂ ਇਹ ਦਸਣਾ ਜ਼ਰੂਰੀ ਹੈ ਕਿ ਦਸਮ ਪਾਤਸ਼ਾਹ ਜੀ ਨੇ ਹਜ਼ੂਰ ਸਾਹਿਬ ਵਿਚ ਨਰ ਲੀਲ੍ਹਾ ਕੀਤੀ ਓਥੋਂ ਓਥੇ ਰਹਿਣ ਵਾਲਿਆਂ ਦੀਆਂ ਅੱਖਾਂ ਤੋਂ ਓਹਲੇ ਹੋਏ। ਚਿਖਾ ਬਣਵਾਈ ਸੀ, ਓਸ ਨੂੰ ਅੱਗ ਲਾ ਦਿਤੀ ਚਿਖਾ ਵਿਚ ਪ੍ਰਵੇਸ਼ ਕਰਨਾ ਕੇਵਲ ਦਿਖਾਇਆ ਗਿਆ। ਪ੍ਰਵੇਸ਼ ਨਹੀ ਕੀਤਾ। ਇਕ ਤਾਂ ਜਿਓਂਦੇ ਹੀ ਅੱਗ ਵਿਚ ਸੜਕੇ ਪ੍ਰਾਨ ਤਿਆਗਣੇ ਆਤਮਘਾਤ ਹੈ, ਜੋ ਗੁਰਮਤ ਤੋਂ ਉਲਟ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ

ਆਤਮ ਘਾਤੀ ਹੈ ਜਗਤ ਕਸਾਈ

(ਮਾਝ ਮ: ੩ ਪੰਨਾ ੧੧੮)

ਗੁਰਮਤ ਵਿਰੁਧ ਇਹ ਕਿਰਿਆ ਗੁਰੂ ਜੀ ਕਦੇ ਨਹੀਂ ਸਨ ਕਰ ਸਕਦੇ। ਇਸ ਕਰਕੇ ਉਹਨਾਂ ਨੇ ਚਿਖਾ ਵਿਚ ਜਾਣ ਵੇਲੇ ਸਿਖਾਂ ਨੂੰ ਆਖ ਦਿਤਾ ਸੀ :-

ਦੂਰ ਕਨਾਤੋਂ ਸਭ ਸਿਖ ਕਰੀਓ।
ਹਰਮੀ ਤਰਫ ਨ ਕੋਊ ਨਿਹਰੀਓ।
ਫੋਲਿਓ ਹਮਰਾ ਨਾਹਿ ਅੰਗੀਠਾ।
ਨਾਹਿ ਸਮਾਧ ਬਨਾਇਓ ਨੀਠਾ।
ਜੋ ਸਮਾਧ ਹਮਰੀ ਬਨਵੈਹੈ।
ਜਗ ਮਹਿ ਤਹਿ ਸਰਬੰਸ ਨ ਰੈਹੈ

(ਪੰਥ ਪ੍ਰਕਾਸ਼ ਗਿ: ਗਿਆਨ ਸਿੰਘ)

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਬਲਿਦਾਨ ਕਰਨ ਉਪਰੰਤ ਗੁਰੂ ਜੀ ਦਾ ਸੀਸ ਸਿਖਾਂ ਨੇ ਸ੍ਰੀ ਅਨੰਦਪੁਰ ਲੈ ਆਂਦਾ ਜਿਥੇ ਕਲਗੀਧਰ ਜੀ ਨੇ ਉਹਨਾਂ ਦੀ ਯਾਦ ਵਿਚ ਦੇਹੁਰਾ (ਗੁਰਦੁਆਰਾ) ਬਣਾਇਆ ਹੈ। ਆਪਨੇ ਆਪਣਾ ਸਰੀਰ ਉਥੇ ਤਿਆਗਿਆ ਹੀ ਨਹੀਂ ਤਾਂ ਹੀ ਲਿਖ ਦਿਤਾ ਹੈ ਜੋ ਸਾਡੀ ਸਮਾਧ ਬਣਾਇਗਾ ਉਸਦਾ ਵੰਸ਼ ਖ਼ਤਮ ਹੋ ਜਾਇਗਾ। ਮਹਾਰਾਜਾ ਰਣਜੀਤ ਸਿੰਘ ਜੀ ਨੇ ਦਸ਼ਮੇਸ਼ ਜੀ ਦੀ ਯਾਦ ਵਿਚ ਸਮਾਧ ਬਣਵਾਈ ਜਿਸ ਕਰਕੇ ਮਹਾਰਾਜੇ ਦੀ ਵੰਸ਼ ਦਾ ਕੋਈ ਆਦਮੀ ਨਹੀਂ ਮਿਲਦਾ।

ਇਸ ਤੋਂ ਬਿਨਾ ਗੁਰੂ ਜੀ ਦੇ ਅਲੋਪ ਹੋ ਜਾਣ ਤੇ, ਵਿਰਲਾਪ ਕਰਦੇ ਹੋਏ ਸਿਖਾਂ ਨੂੰ ਪੰਜਾਬ ਤੋਂ ਆਏ ਚਾਰ ਸਾਧੂਆਂ ਨੇ ਧੀਰਜ ਦਿਤਾ ਅਤੇ ਆਖਿਆ ਕਿ ਗੁਰੂ ਜੀ ਸਾਨੂੰ ਹੁਣੇ ਜੰਗਲ ਵਿਚ ਸ਼ਿਕਾਰ ਕਰਦੇ ਮਿਲੇ ਹਨ। ਆਪ ਕੁਮੈਤ ਘੋੜੇ ਤੇ ਸਵਾਰ ਸਨ, ਬਾਜ ਵੀ ਹੱਥ ਉਪਰ ਸੀ। ਇਹ

ਸੁਣਕੇ ਸਿਖ ਤਬੇਲੇ ਗਏ ਜਾਂ ਦੇਖਿਆ। ਓਥੇ ਘੋੜਾ ਕਾਠੀ ਆਦਿਕ ਨਹੀਂ ਸਨ। ਇਸ ਦਾ ਵਰਣਨ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਇਓਂ ਹੈ:—

ਸੁਨਿ ਸਿੰਘਨ ਅਚਰਜ ਮਾਨਿ ਹੇਰਯੋ ਜੋ ਤਬੇਲਾ ਜਾਇ ਹੈ।
ਨਹਿੰ ਅਸ੍ਵ ਕਾਠੀ ਸ੍ਵਾਨ ਬਗੁਲਾ ਬਾਜ ਸਿਤ ਤਿਸ ਥਾਇ ਹੈ।
(ਸ੍ਰੀ ਗੁਰ ਪੰਥ ਪ੍ਰਕਾਸ਼ )

ਆਪਨੇ ਕਈ ਜਗ੍ਹਾ ਪ੍ਰਤਖ ਅਤੇ ਕਿਤੇ ਗੁਪਤ ਰੂਪ ਸਮੇਂ ਸਮੇਂ ਸਿੰਘਾਂ ਦੀ ਸਹਾਇਤਾ ਕੀਤੀ।ਜਿਸਦੇ ਕਈ ਪ੍ਰਮਾਣ ਇਤਿਹਾਸ ਵਿਚੋਂ ਮਿਲਦੇ ਹਨ।ਸਥਾਨਾਭਾਵ ਕਰਕੇ ਇਥੇ ਦਿਤੇ ਨਹੀ ਜਾਂਦੇ। ਤਾਂ ਭੀ ਪਾਠਕਾਂ ਦੀ ਜਾਣਕਾਰੀ ਲਈ ਇਕ ਦੋ ਪ੍ਰਮਾਣ ਲਿਖਣੇ ਜ਼ਰੂਰੀ ਹਨ ਨਹੀ ਤਾਂ ਕਈ ਆਖਣਗੇ ਕਿ ਮਨ ਘੜਤ ਕਹਾਣੀ ਹੈ।

ਸ਼ਾਹਚੀ ਖਾਨ ਨਾਲ ਜੰਗ ਹੋਣ ਵੇਲੇ ਰਾਮ ਸਿੰਘ ਜੀ ਬੇਦੀ ਜੈਸੇ ਪੰਥ ਦੇ ਮੁਖੀ ਜਦੋਂ ਸ਼ਹੀਦ ਹੋਏ ਤਾਂ ਸਿੰਘਾਂ ਦੇ ਹੌਸਲੇ ਢਹਿ ਗਏ। ਇਹ ਤੁਰਕਾਂ ਨਾਲ ਆਖਰੀ ਜੰਗ ਸੀ। ਅਤੀ ਦੀਨ ਦਸ਼ਾ ਵਿਚ ਸਿੰਘਾ ਨੇ ਕਲਗੀਧਰ ਜੀ ਅਗੇ ਅਰਦਾਸ ਕੀਤੀ ਕਿ ਸਾਡੀ ਲਾਜ ਰਖੋ। ਇਸ ਤੇ ਗੁਰੂ ਜੀ ਨੇ ਆਕਾਸ਼ਬਾਨੀ ਦੁਵਾਰਾ ਹੁਕਮ ਕੀਤਾ ਕਿ ਤਕੜੇ ਹੋ ਕੇ ਲੜੋ ਤੁਹਾਡੀ ਜੈ ਹੋਇਗੀ ਅਤੇ ਕਈਆਂ ਨੂੰ ਦਰਸ਼ਨ ਵੀ ਦਿਤੇ।

ਦੇਖ ਦੀਨਤਾ ਸਿੰਘਨ ਕੇਰੀ।
ਕਲਗੀਧਰ ਨਭ ਬਾਨੀ ਟੇਰੀ।
ਅਹੋ ਖਾਲਸਾ ਤੁਮ ਜੈ ਪਾਵੋ।
ਸਮੁਖ ਸਤ੍ਰ ਹ੍ਵੈ ਜੰਗ ਮਚਾਵੋ।
ਸੁਨ ਇਹ ਹੁਕਮ ਸਿੰਘ ਹੁਲਸਾਏ।
ਝਟ ਪਟ ਘਨ ਘਟ ਜਿਓ ਉਮਡਾਏ।
ਕੇਚਿਤ ਸਿਦਕੀ ਸਿੰਘਨ ਤਾਏ।
ਦਰਸ਼ਨ ਦਸਮ ਗੁਰੂ ਕੇ ਥਾਏ।
(ਪੰਥ ਪ੍ਰਕਾਸ਼ ਉਤਰਾਰਧ, ਬਿਸ਼੍ਰਾਮ ੫੨)

ਗੁਰੂ ਜੀ ਦੇ ਦਰਸ਼ਨ ਹੋਣ ਤੇ ਸਿੰਘਾਂ ਦੇ ਹੌਸਲੇ ਵਧ ਗਏ। ਸ਼ਾਹਚੀਖਾਨ ਨੂੰ ਮਾਰਿਆ ਅਤੇ ਜੰਗ ਜਿਤਿਆ। ਇਹ ਲੜਾਈ ਸੰਨ ੧੮੦੦ ਈ. ਵਿਚ ਗੁਜਰਾਤ (ਪੱਛਮੀ ਪੰਜਾਬ) ਦੇ ਨੇੜੇ ਹੋਈ ਸੀ। ਦਸ਼ਮੇਸ਼ ਜੀ ਦਾ ਹਜ਼ੂਰ ਸਾਹਿਬ ਤੋਂ ਅਲੋਪ ਹੋਣਾ ਸੰਨ ੧੭੦੮ ਈ ਹੈ।

ਦਸ਼ਮੇਸ਼ ਜੀ ਦਾ ਹਜ਼ੂਰ ਸਾਹਿਬ ਤੋਂ ਬਾਦ ਵਿਚਰਨਾਂ, ਬਹੁਤ ਸੰਖੇਪ ਵਿਚ ਲਿਖਿਆ ਗਿਆ ਹੈ। ਆਪ ਬਾਬਾ ਅਜਾਪਾਲ ਸਿੰਘ ਦੇ ਨਾਮ ਨਾਲ ਨਾਭੇ ਨਿਵਾਸ ਰਖਦੇ ਰਹੇ ਜਿਥੇ ਆਪ ਜੀ ਨੇ ਸੰਮਤ ੧੯੬੯ (ਸੰਨ ੧੯੧੨) ਵਿਚ ਦੇਹ ਤਿਆਗੀ। ਓਥੇ ਆਪ ਜੀ ਦੀ ਯਾਦ ਵਿਚ ਗੁਰਦੁਆਰਾ ਹੈ। ਇਥੇ ਆਪ ਜੀ ਦੇ ਸਸਤ੍ਰ ਨੰਗਾਰਾ ਆਦਿ ਹੋਰ ਕਈ ਵਸਤਾਂ ਪਈਆਂ ਹਨ।

ਸ੍ਰੀ ਕਲਗੀਧਰ ਜੀ ਦਾ ਪੇਸ਼ਾਵਰ ਕਾਬਲ ਆਦਿ ਵਲ ਵਿਚਰਨਾ ਬਾਬਾ ਸੁਮੇਰ ਸਿੰਘ ਜੀ ਨੇ ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ ਵਿਚ ਵਿਸਥਾਰ ਨਾਲ ਲਿਖਿਆ ਹੈ। ਇਸ ਵਿਚੋਂ ਸੰਖੇਪ ਜਿਹਾ ਇਕ ਪ੍ਰਮਾਣ ਪਾਠਕਾਂ ਦੀ ਗਿਆਤ ਹਿਤ ਏਥੇ ਦਿਤਾ ਜਾਂਦਾ ਹੇ। ਪੇਸ਼ਾਵਰ ਵਿਚ ਗੁਰਦੁਆਰਾ ਹੈ ਜਿਸਦਾ ਨਾਮ ਕੋਠਾ ਸਾਹਿਬ ਲਿਖਿਆ ਹੈ। ਇਸ ਤੋਂ ਅਗੇ ਗੁਰੂ ਜੀ ਕਾਬੁਲ ਵਲ ਗਏ। ਅਤੇ ਲੰਡਾ ਦਰਿਆਓ (ਇਸੇ ਦਾ ਨਾਮ ਕਾਬੁਲ, ਇਸੇ ਦਾ ਨਾਮ ਅਟਕ ਅਤੇ ਇਸੇ ਦਾ ਨਾਮ ਸਿੰਧੁ ਭੀ ਹੈ) ਇਸ ਦੇ ਕਿਨਾਰੇ ਤੇ ਦੀਵਾਨ ਲਾਇਆ ਅਤੇ ਸਿੰਘਾਂ ਨੂੰ ਹੁਕਮ ਦਿਤਾ ਕਿ ਦਰਿਆਓ ਵਿਚ ਪੱਥਰ ਮਾਰੋ। ਸਿੰਘਾਂ ਨੇ ਪੱਥਰ ਮਾਰੇ ਅਤੇ ਕਾਰਣ ਪੁਛਿਆ। ਗੁਰੂ ਜੀ ਨੇ ਉਤਰ ਦਿਤਾ ਕਿ ਤੁਰਕ ਸ਼ਹੀਦ ਜੋ ਲੜਨ ਵਾਸਤੇ ਆਏ ਸਨ, ਓਹ ਮਾਰ ਭਜਾਏ ਹਨ।

ਲਾਇ ਦੀਵਾਨ ਸਿੰਘਨ ਸੋ ਕਹੀ ਲੰਡਾ ਤਹਿ ਦਰਿਆਵਾ।
ਮਾਰਹੁ ਪੱਥਰ ਯਾ ਸਰਿਤਾ ਮਹਿ, ਮਾਰਿਯੋ ਬਚਨ ਪ੍ਰਭਾਵਾ।
ਤਬ ਪੂਛਿਆ ਕਿਹ ਕਾਰਨ ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ, ਦੀਏ ਸੁ ਮਾਰ ਭਜਾਈ।

(ਸਾਖੀ ੫੫ ਉਤਰਾਰਧ ਪੰਨਾ ੭੧੩)

ਏਧਰ ਵਿਚਰਦਿਆਂ ਹੋਇਆਂ ਹੀ ਆਪ ਜੀ ਨੇ ਭਾਈ ਦਿਆਲ ਸਿੰਘ ਜੀ ਦੇ ਸਪੁਤਰ ਬਾਲਕ ਸਿੰਘ ਜੀ ਨੂੰ ਪ੍ਰਤੱਖ ਦਰਸ਼ਨ ਦੇ ਕੇ ਗੁਰਿਆਈ ਦੀ ਸੌਂਪਣਾ ਕੀਤੀ। ਕਲਗੀਧਰ ਜੀ ਦੇ ਦਰਸ਼ਨ ਬਾਲਕ ਸਿੰਘ ਜੀ ਨੂੰ ਸਰਵਾਲੇ ਤੋ ਛੋਈ ਨੂੰ ਜਾਂਦਿਆਂ ਹਰੋ ਨਦੀ ਦੇ ਕਿਨਾਰੇ ਤੇ ਹੋਏ। ਇਹ ਐਸੀ ਸੁੰਦਰ ਰਮਣੀਕ ਜਗਾ ਸੀ ਜਿਥੇ ਬਾਲਕ ਸਿੰਘ ਜੀ ਬੈਠਕੇ ਭਜਨ ਕਰਦੇ ਰਹਿੰਦੇ। ਕਿਉਂਕਿ ਬਚਪਨ ਤੋਂ ਹੀ ਆਪ ਦੀ ਬਿਰਤੀ ਭਜਨ ਕਰਨ ਵਿਚ ਲੀਨ ਰਹਿੰਦੀ। ਇਹਨਾਂ ਦੀ ਸਿਫਤ ਲਿਖਦੇ ਹੋਏ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਇਹਨਾਂ ਨੂੰ ਈਸ਼ਵਰੀ ਅਵਤਾਰ ਲਿਖਦੇ ਹਨ :-

"ਭਇਓ ਅਵਤਾਰ ਤਹ ਈਸ਼ ਅੰਸ਼ ਭਾਵਤੈ।"

ਏਥੇ ਭਜਨ ਕਰਦਿਆਂ ਨੂੰ ਜਦ ਪੰਜ ਸਿੰਘਾਂ ਸਮੇਤ ਦਰਸ਼ਨ ਹੋਏ। ਦਸ਼ਮੇਸ਼ ਜੀ ਦੀ ਜੋ ਸਿਫਤ ਆਪ ਜੀ ਨੇ ਸੁਣੀ ਹੋਈ ਸੀ, ਜਦ ਓਹ ਤੇਜਸਵੀ ਦੀਦਾਰ ਹੋਇਆ ਤਦ ਆਪ ਜੀ ਨੇ ਉਠ ਕੇ ਘੋੜੇ ਦੀ ਵਾਗ ਫੜ ਲਈ। ਬੇਨਤੀ ਕਰਨ ਤੇ ਸ੍ਰੀ ਦਸ਼ਮੇਸ਼ ਜੀ ਉਤਰੇ, ਓਥੇ ਵਿਛਾਏ ਆਸਣ ਤੇ ਬੈਠ ਗਏ। ਬਾਲਕ ਸਿੰਘ ਜੀ ਨੂੰ ਨਿਸ਼ਚਾ ਹੋਇਆ ਕਿ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਹੀ ਹਨ। ਪੁਛਣ ਤੇ ਸ੍ਰੀ ਕਲਗੀਧਰ ਜੀ ਨੇ ਉਤਰ ਦਿਤਾ ਕਿ ਸਾਡਾ ਅਜ ਤੀਕ ਏਸੇ ਤਰ੍ਹਾਂ ਵਿਚਰਨਾਂ ਇਕ ਗੁਪਤ ਭੇਦ ਸੀ। ਉਪਰੰਤ ਬਾਲਕ ਸਿੰਘ ਜੀ ਨੂੰ ਭਜਨ ਦਿਤਾ ਅਤੇ ਏਥੇ ਹੀ ਪੰਜ ਪੈਸੇ ਤੇ ਨਾਰੀਅਲ ਰਖਕੇ ਦਸ਼ਮੇਸ਼ ਜੀ ਨੇ ਗੁਰਗੱਦੀ ਦੀ ਬਖਸ਼ਸ਼ ਕੀਤੀ। ਅਤੇ ਬਚਨ ਕੀਤਾ ਇਹ ਗੁਰਤਾ ਸਾਡੀ ਅਮਾਨਤ ਹੈ। ਅਸੀਂ ਬਾਰ੍ਹਵੇਂ ਸਰੂਪ ਵਿਚ ਰਾਮ ਸਿੰਘ ਨਾਲ ਆਵਾਂਗੇ ਅਤੇ ਇਹ ਅਮਾਨਤ ਤੁਹਾਡੇ ਪਾਸੋਂ ਲਵਾਂਗੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸਤਰਾਂ ਦਰਸ਼ਨ ਦੇਣ ਦੀ ਘਟਨਾਂ ਦਾ ਸੰਖੇਪ ਵਰਣਨ ਨਿਰਮਲੇ ਮਹਾਤਮਾਂ ਗਿਆਨੀ ਗਿਆਨ ਸਿੰਘ ਜੀ ਨੇ ਇਹਨਾਂ ਸ਼ਬਦਾਂ ਦਵਾਰਾ ਕੀਤਾ ਹੈ :-

ਬਾਲਕ ਮ੍ਰਿਗੇਸ਼ ਤੈ ਵਿਸੈਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ।
ਨਾਮ ਦੈ ਉਧਾਰ ਕਰਿ ਜੀਵਨ ਦਾ ਤੂੰ ਖਰੇ।
ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ।
ਮੇਰੋ ਅਵਤਾਰ-ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤਿ ਰਖਾਈ, ਗੁਰ ਵਾਕ ਦ੍ਰਿਢ ਥੇ ਧਰੇ।
(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ
ਉਤ੍ਰਾਰਧ ਵਿਸ਼ਰਾਮ ਪ੫)

ਹਜ਼ੂਰ ਸਾਹਿਬ ਨਦੇੜ ਤੋਂ ਬਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਪਤ ਰੂਪ ਵਿਚ ਵਿਚਰਨਾਂ ਨਾਮਧਾਰੀ ਵਿਰੋਧੀ ਪਖ ਵਾਲੇ ਨਹੀ ਮੰਨਦੇ। ਓਹ ਇਸ ਇਤਹਾਸਕ ਸਚਾਈ ਨੂੰ ਇਹ ਦਲੀਲ ਦੇ ਕੇ ਗਲਤ ਆਖਦੇ ਹਨ ਕਿ ਦਸਮ ਪਾਤਸ਼ਾਹ ਜੀ ਇਤਨੇ ਬਲੀ ; ਜਿਨ੍ਹਾਂ ਦੇ ਸਾਹਮਣੇ ਕੋਈ ਵੀ ਠਹਿਰ ਨਹੀਂ ਸੀ ਸਕਦਾ, ਓਨਾਂ ਦੇ ਸਿੰਘਾ ਤੇ ਇਹੋ ਜਹੀ ਬਿਪਤ੍ਹਾ ਬਣੀ ਹੋਵੇ ਅਤੇ ਓਹ ਲੁਕ ਲੁਕ ਕੇ ਵਕਤ ਗੁਜਾਰਦੇ ਹੋਣ, ਇਹ ਕਿਸ ਤਰਾਂ ਹੋ ਸਕਦਾ ਹੈ ਕਿ ਐਸੀ ਔਕੜ ਸਮੇਂ ਗੁਰੂ ਜੀ ਆਪਣੇ ਸਿਖਾਂ ਦੀ ਸਹਾਇਤਾ ਨਾਂ ਕਰਨ?

ਅਉਖੇ ਸਮੇਂ ਸਹਾਇਤਾ ਕਰਨ ਦਾ ਇਕ ਪ੍ਰਸੰਗ ਇਸ ਲੇਖ ਵਿਚ ਦਿਤਾ ਗਿਆ ਹੈ। ਸ਼ਾਹਚੀਖਾਨ ਨਾਲ ਜੰਗ, ਇਹ ਇਕ ਆਖਰੀ ਲੜਾਈ ਸੀ, ਜੋ ਸ੍ਰੀ ਕਲਗੀਧਰ ਜੀ ਦੇ ਦਰਸ਼ਨ ਦੇਣ ਅਤੇ ਸਹਾਇਤਾ ਕਰਨ ਨਾਲ ਹੀ ਸਿੰਘਾਂ ਨੇ ਜਿਤੀ।

ਇਸ ਤੋਂ ਬਿਨਾ ਇਕ ਹੋਰ ਐਸੀ ਘਟਨਾਂ ਸ੍ਰੀ ਕਲਗੀਧਰ ਜੀ ਦੇ ਜੀਵਨ ਵਿਚ ਵਾਪਰ ਚੁਕੀ ਹੈ। ਜਦੋਂ ਮਾਛੀਵਾੜੇ ਤੋਂ ਬਸਤਰ ਰੰਗਾ ਕੇ ਆਪ ਆਪਣੇ ਆਪ ਨੂੰ "ਉਚ ਦਾ ਪੀਰ" ਅਖਵਾਕੇ ਮੁਗਲ ਫੌਜਾਂ ਵਿਚ

ਦੀ ਨਿਕਲੇ ਸਨ ਉਦੋਂ ਭੀ ਸਿੰਘਾਂ ਉਤੇ ਭਾਰੀ ਅਪਦਾ ਬਣੀ ਹੋਈ ਸੀ। ਓਹ ਮਹਾਂਬਲੀ ਗੁਰੂ ਜੀ ਜਿਨਾਂ ਨੇ ਇਕ ਇਕ ਤੀਰ ਨਾਲ ਦਸ ਦਸ ਹਜ਼ਾਰ ਤੁਰਕ ਮਾਰ ਦਿਤੇ , ਫਿਰ ਚਮਕੌਰ ਛਡਣ ਵੇਲੇ ਸਿੰਘਾਂ ਨੂੰ ਬਚਨ ਕੀਤਾ ਕਿ ਤੁਸੀ ਇਸ ਤਾਰੇ ਦੀ ਸੇਧ ਵਲ ਚਲੇ ਆਉਣਾ ਅਤੇ ਇਹ ਸ਼ਕਤੀ ਵਾਲਾ ਬਚਨ ਕੀਤਾ ਕਿ ਤੁਹਾਨੂੰ ਤੁਰਕੀ ਫੌਜ ਨਹੀਂ ਵੇਖ ਸਕੇਗੀ।

ਕਰਹੁ ਸੇਧ ਇਸ ਤਾਰੇ ਦਿਸ਼ ਕੋ
ਹਮ ਕੋ ਖੋਜ ਲੇਹੁ ਤਿਤੁ ਜਾਇ।
ਰਾਤ ਬਿਖੈ ਜੇ ਮੇਲ ਨ ਹੋਵੇ
ਭਈ ਪ੍ਰਭਾਤ ਮਿਲਹੁ ਤਬ ਆਇ।
ਚਿੰਤ ਨ ਕਰੀਅਹੁ ਤ੍ਰਾਸ ਨਾ ਧਰੀਅਹੁ
ਖੇਹ ਰਿਪੁਨ ਕੀ ਆਂਖਨ ਪਾਇ।
ਪਰਹੁ ਨ ਦ੍ਰਿਸਟਿ ਅਨਿਸ਼ਟ ਨਸ਼ਟ ਹੁਇ।
ਪ੍ਰਾਪਤ ਇਸ਼ਟ ਬਰਿਸਟ ਸਦਾਇ।

(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੬ ਅੰਸੂ ੪੨)

ਇਤਨੇ ਸ਼ਕਤੀ ਵਾਨ ਗੁਰੂ ਜੀ ਜਿਨਾਂ ਦੇ ਬਚਨ ਨਾਲ ਤੁਰਕੀ ਫੌਜ ਦੀ ਨਿਗਹ ਤੋਂ ਬਚਕੇ ਸਿੰਘ ਨਿਕਲੇ, ਓਹਨਾਂ ਨੂੰ ਕੀ ਲੋੜ ਸੀ ''ਊਚ ਦਾ ਪੀਰ'' ਬਣਨ ਦੀ। ਜਿਨ੍ਹਾਂ ਦੇ ਬਚਨ ਵਿਚ ਇਤਨੀ ਸ਼ਕਤੀ ਸੀ ਉਹ ਆਪ ਭੀ ਤੁਰਕੀ ਫੌਜ ਦੀ ਨਿਗਾਹ ਤੋਂ ਬਚਕੇ ਨਿਕਲ ਸਕਦੇ ਸਨ। ਇਹ ਤਾਂ ਓਹਨਾਂ ਦੇ ਕੌਤਕ ਹਨ। ਮਨੁਖੀ ਦੇਹ ਵਿਚ ''ਮਾਨਸ ਚਰਿਤ੍ਰ'' ਪਿਛਲੇ ਅਵਤਾਰ ਭੀ ਕਰਦੇ ਆਏ ਤੇ ਗੁਰੂ ਜੀ ਨੇ ਭੀ ਕੀਤਾ।

ਕਦੇ ਗੁਪਤ ਕਦੇ ਪ੍ਰਗਟ ਹੋ ਜਾਂਣਾ, ਕਦੇ ਭੇਸ ਬਦਲਕੇ ਨਿਕਲਣਾਂ , ਇਹ ਕੌਤਕ ਆਪਦੇ ਨਿਰਾਲੇ ਹਨ। ਸਾਰੇ ਮਨੁਖੀ ਅੰਗ ਹੁੰਦੇ ਹੋਏ, ਮਨੁਖ ਚਰਿਤ੍ਰ ਕਰਦੇ ਹੋਏ ਜੋ ਵਿਸ਼ੇਸ਼ਤਾ ਓਨਾਂ ਦੀ ਹੈ। ਉਸਦੀ ਝਲਕ ਕਿਤੇ ਕਿਤੇ ਦਿਖਾਈ ਦਿੰਦੀ ਹੈ।

ਇਸੇ ਤਰਾਂ ਆਪ ਜੀ ਨੇ ਦਮਦਮੇ ਸਾਹਿਬ ਭੀ ਇਕ ਨਾਟਕ ਕੀਤਾ। ਜਦੋਂ ਕਿਸੇ ਪ੍ਰੇਮੀ ਸਿਖ ਨੇ ਇਕ ਬੰਦੂਦ ਭੇਟ ਕੀਤੀ। ਬੰਦੂਕ ਦੀ ਪਰਖ ਕਿਸੇ ਦਰਖਤ ਵਿਚ ਨਿਸ਼ਾਨਾ ਲਾਕੇ ਭੀ ਕੀਤੀ ਜਾ ਸਕਦੀ ਸੀ। ਪਰ ਸਿਖਾਂ ਦੇ ਸਿਦਕ ਦੀ ਪਰਖ ਅਤੇ ਡਲੇ ਦੇ ਸਿਦਕ ਦੀ ਪਰਖ ਦਸਣ ਵਾਸਤੇ ਇਹ ਨਾਟਕ ਕੀਤਾ। ਡਲੇ ਨੂੰ ਜਦੋਂ ਆਖਿਆ ਕਿ ਲਿਆ ਕੋਈ ਸੂਰਮਾ, ਬੰਦੂਕ ਦੀ ਪਰਖ ਕਰਨੀ ਹੈ। ਉਸਨੇ ਆਪਣੇ ਸਿਪਾਹੀ ਅਤੇ ਅਫਸਰ ਸਾਰੇ ਪੁਛ ਵੇਖੇ। ਛੇਕੜ ਓਸਦੀ ਆਪਨੀ ਵਾਰੀ ਆਈ, ਓਹ ਭੀ ਸਾਮਣੇ ਆਉਣ ਦਾ ਹੌਸਲਾ ਨਾ ਕਰ ਸਕਿਆ। ਗੁਰੂ ਜੀ ਦੇ ਸਿਖਾਂ ਨੇ ਸਾਮਣੇ ਖਲੋ ਕੇ ਇਸ ਪਰਖ ਵਿਚ ਪੂਰੇ ਆਉਣ ਦਾ ਸਬੂਤ ਦਿਤਾ। ਪਰ ਗੁਰੂ ਜੀ ਨੇ ''ਉਪਰ ਕੋ ਕਰ ਦਈ ਚਲਾਈ'' ਇਹ ਨਾਂਟਕ ਕੀਤਾ। ਅਤੇ ਡਲੇ ਨੂੰ ਦਿਖਾਲ ਦਿਤਾ ਕਿ ਦੇਖ ਮੇਰੇ ਸਿੰਘ ਕਿਤਨੇ ਨਿਡਰ ਅਤੇ ਬਲੀ ਹਨ। ਸੋ ਗੁਰੂ ਜੀ ਦੇ ਇਤਿਹਾਸ ਵਿਚ ਕਈ ਤਰਾਂ ਦੀਆਂ ਨਾਟਕੀ ਘਟਨਾਵਾਂ ਦਾ ਵਰਣਨ ਆਉਦਾ ਹੈ। ਨਾਦੇੜ ਤੋ ਬਾਦ ਆਪ ਕਈ ਜਗਹ ਵਿਚਰਦੇ ਰਹੇ ਹਨ ਜਿਨ੍ਹਾਂ ਦਾ ਵਰਣਨ ਕਿਤੇ ਵਿਸਥਾਰ ਅਤੇ ਕਿਤੇ ਸੰਖੇਪ ਰੂਪ ਵਿਚ ਸਭ ਇਤਿਹਾਸਕ ਗ੍ਰੰਥਾਂ ਵਿਚ ਮਿਲਦਾ ਹੈ।

ਸਾਡਾ ਇਹ ਅਟੱਲ ਨਿਸਚਾ ਹੈ ਕਿ ਕਲਗੀਧਰ ਜੀ ਸਰਬ ਸ਼ਕਤੀਮਾਨ ਸਨ। ਓਹ ਅਕਾਲ ਪੁਰਖ ਦੀ ਜੋਤ ਕਰਣ ਕਾਰਣ ਸਮੱਰਥ ਸਨ। ਇਹ਼ ਕੌਤਕ ਉਹਨਾਂ ਨੇ ਆਪਣੀ ਇਛਾ ਅਨੁਸਾਰ, ਆਪਣੇ ਬਨਾਏ ਹੋਏ ਕਾਰਣਾ ਦੀ ਪੂਰਤੀ ਕਰਨ ਵਾਸਤੇ ਕੀਤੇ ਹਨ। ਇਸਤੋਂ ਇਹ ਭਾਵ ਲੈਂਣਾ ਮਨਮਤ ਹੈ ਕਿ ਓਹ ਤੁਰਕੀ ਸੈਨਾਂ ਤੋਂ ਡਰੇ ਹੋਏ ਸਨ।

ਇਸਤਰ੍ਹਾਂ ਦੇ ਕੌਤਕ ਤਾਂ ਗੁਰੂ ਅਰਜਨ ਦੇਵ ਜੀ ਨੇ ਭੀ ਕੀਤੇ ਹਨ। ਜਿਹੜਾ ਓਹਨਾਂ ਦਾ ਤਤੀ ਤਵੀ ਤੇ ਬੈਠਣਾ, ਸੀਸ ਵਿਚ ਤਤੀ ਰੇਤ ਅਤੇ ਗਰਮ ਪਾਣੀ ਦੀ ਦੇਗ ਵਿਚ ਬੈਠਣਾ, ਇਹ ਸਭ ਕੁਝ ਆਪਣੇ ਰਚੇ ਹੋਏ ਕਾਰਣਾਂ ਕਰਕੇ ਓਨਾਂ ਨੇ ਆਪ ਕੀਤਾ। ਚੰਦੂ ਜਾਂ ਜਹਾਂਗੀਰ ਓਨਾਂ ਅਗੇ ਕੋਈ ਚੀਜ਼ ਨਹੀ ਸਨ। ਪਰ ਓਨਾਂ ਪ੍ਰਮੇਸ਼ਰ ਦਾ ਭਾਣਾ ਮੰਨ ਕੇ ਸਾਡਾ ਪੱਥ

ਪ੍ਰਦਰਸ਼ਿਤ ਕੀਤਾ ਕਿ ਪ੍ਰਮੇਸ਼ਰ ਦੀ ਰਜਾ ਵਿਚ ਕੋਈ ਕਿੰਤੂ ਨਹੀਂ ਕਰਨਾ। ਸ੍ਰੀ ਰਾਮ ਚੰਦਰ ਜੀ ਦਾ ਮਨੁੱਖ ਦੇਹ ਧਾਰਨਾ ਅਤੇ ਬਨਵਾਸ ਆਦਿ ਦੇ ਕਸ਼ਟ, ਸੀਤਾ ਦਾ ਵਿਛੜਨਾਂ, ਇਹ ਸਭ ਮਨੁਖ ਦੇਹ ਦੀ ਪੂਰਤੀ ਲਈ ਕੀਤਾ ਗਿਆ। ਤੁਲਸੀਦਾਸ ਜੀ ਨੇ ਰਮਾਇਣ ਦਾ ਨਾਮ "ਰਾਮ ਚਰਿਤ੍ਰ ਮਾਨਸ" ਇਸੇ ਕਰਕੇ ਲਿਖਿਆ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਰਾਮਚੰਦਰ ਜੀ ਨੂੰ ਕਰਣ ਕਾਰਣ ਮੰਨਿਆ ਹੈ ਪਰ ਕਾਰਣ ਦੇ ਵਸ ਹੋ ਕੇ ਚਲਣਾ ਭੀ ਓਹਨਾਂ ਦੀ ਮਰਯਾਦਾ ਹੈ। ਭਾਈ ਜੀ ਲਿਖਦੇ ਹਨ :-

ਰਾਮ ਚੰਦ ਕਾਰਣ ਕਰਣ ਕਾਰਣ ਵਸ ਹੋਆ ਦੇਹੀ ਧਾਰੀ।
(ਵਾਰ ੩੧ ਪਉੜੀ ੨੦)

ਸੋ ਇਹ ਕਰਤਬ ਆਪਣੇ ਬਨਾਏ ਹੋਏ ਕਾਰਣਾਂ ਅਧੀਨ ਗੁਰੂ ਜੀ ਨੇ ਕੀਤੇ ਹਨ।

ਅਸੀ ਨਾਮਧਾਰੀ ਦਸ਼ਮੇਸ਼ ਜੀ ਦੇ ਹੁਕਮ ਨੂੰ ਮੰਨਦੇ ਹੋਏ, ਓਨਾਂ ਦੀ ਦਸੀ ਹੋਈ ਰਹਿਤ ਤੇ ਚਲਦੇ ਹੋਏ ਓਨਾਂ ਨੂੰ ਓਹ ਸਤਿਕਾਰ ਦਿੰਦੇ ਹਾਂ ਜੋ ਹੋਰ ਕੋਈ ਸਿਖ ਸ਼੍ਰੇਣੀ ਨਹੀ ਦੇ ਸਕੀ। ਸਾਡੇ ਸਤਿਕਾਰ ਦਾ ਪ੍ਰਮਾਣ ਗੈਰ ਨਾਮਧਾਰੀ ਇਤਿਹਾਸਾਂ ਵਿਚੋਂ ਸਪਸ਼ਟ ਮਿਲਦਾ ਹੈ।

ਨਿਰਮਲੇ ਮਹਾਤਮਾਂ ਗਿਆਨੀ ਗਿਆਨ ਸਿੰਘ ਜੀ, ਜੋ ਸਿਖ ਪੰਥ ਵਿਚ ਪ੍ਰਸਿਧ ਇਤਿਹਾਸਕਾਰ ਹੋਏ ਹਨ, ਨਾਮਧਾਰੀ ਸਿੰਘਾਂ ਬਾਰੇ ਆਪਣੇ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :-

ਦਸਮੋਂ ਗੁਰੂ ਕੇ ਸਿੰਘ ਸਾਦਿਕ ਸਹੀ ਹੈ ਸਭਿ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੋਰੇ ਜੈਸੇ ਲਖਣ ਹੈ ਟੋਰੇ ਜੈਸੇ ਗਿਆਨ ਸਿੰਘ
ਐਸੇ ਪਰਸਿਧ ਹੀ ਅਬਿਧ ਸਿਖ ਕੂਕੇ ਹੈਂ।
(ਪੰਥ ਪ੍ਰਕਾਸ਼ ਉਤ੍ਰਾਰਧ ਬਿਸਰਾਮ ੫੮)

ਇਹਨਾਂ ਨੇ ਆਪਣੀ ਅਖੀਂ ਨਾਮਧਾਰੀ ਮਰਯਾਦਾ ਵੇਖੀ ਅਤੇ ਵੀਚਾਰ ਸੁਣੇ ਤਾਂ ਓਨਾਂ ਇਹ ਸ਼ਬਦ ਲਿਖੇ ਹਨ।

ਇਸਤੋਂ ਇਲਾਵਾ ਵਿਸ਼ਵ ਅੰਗ੍ਰੇਜ਼ੀ ਕੋਸ਼ (ਐਨਸਾਈਕਲੋਪੀਡੀਆ ਬ੍ਰਿਟੈਨਿਕਾ) ਵਿਚ ਨਾਮਧਾਰੀ (ਕੂਕੇ) ਸਿੰਘਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸਲੀ ਸਿੰਘ ਹੋਣਾਂ ਇਨਾਂ ਸ਼ਬਦਾਂ ਨਾਲ ਵਰਣਨ ਕੀਤਾ ਹੈ

A notable example of this was furnished by the kukas ("shouters") who professed to be ethically strict followers of Govind Singh".

(Encyclopedia Britannica page 648 Vol 20, 1965 edition)

ਕਹਿਣ ਦੀ ਗੱਲ ਨਹੀ ਗਲ ਕਰਨ ਦੀ ਹੈ। ਨਾਮਧਾਰੀਆਂ ਨੇ ਓਹ ਕੁਝ ਕਰਕੇ ਵਿਖਾਇਆ ਹੈ ਜੋ ਹੋਰ ਕੋਈ ਸ਼੍ਰੇਣੀ ਅਜ ਤਕ ਨਹੀਂ ਕਰ ਸਕੀ। ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਪਰਕਰਮਾਂ ਨਾਲ ਸੰਨ ੧੯੭੧ ਈ. ਵਿਚ ਅੰਗਰੇਜ਼ਾਂ ਨੇ ਜੋ ਬੁਚੜਖਾਨਾ ਬਨਾਇਆ ਸੀ ਜਿਸਤੋਂ ਦਰਬਾਰ ਸਾਹਿਬ ਅਤੇ ਸਰੋਵਰ ਦੀ ਭਾਰੀ ਬੇਅਦਬੀ ਹੋਈ। ਓਸ ਨੂੰ ਸਹਿਨ ਨਾਂ ਕਰਦਿਆਂ ਹੋਇਆਂ ਨਾਮਧਾਰੀ ਸਿੰਘਾਂ ਨੇ ਬੁਚੜ ਮਾਰੇ ਅਤੇ ਗਊਆਂ ਛੁਡਾਈਆਂ। ਜਿਸਤੋਂ ਹੋਰ ਬੇਗੁਨਾਹੇ ਕਈ ਫੜੇ ਗਏ। ਬੇਦੋਸਿਆਂ ਨੂੰ ਫਾਂਸੀ ਦੇਣ ਵੇਲੇ ਆ ਕੇ ਨਾਮਧਾਰੀਆਂ ਨੇ ਛਡਾਇਆ ਅਤੇ ਆਪ ਅਪਨੇ ਸਰੀਰ ਬਲੀਦਾਨ ਕੀਤੇ। ਓਦੋਂ ਕੋਈ ਅਖਬਾਰ ਕੀ ਕੋਈ ਆਦਮੀ ਭੀ ਇਹ ਆਖਣ ਦੀ ਜੁਰਅਤ ਨਹੀ ਸੀ ਕਰਦਾ ਕਿ ਇਤਨਾ ਅਨਿਆਇ ਹੋਣ ਲਗਾ ਸੀ। ਜਿਸਨੂੰ ਨਾਮਧਾਰੀਆਂ ਨੇ ਨਹੀ ਹੋਣ ਦਿੱਤਾ।

ਹਿੰਮਤਿ ਕਮਰ ਬਾਂਧਿ ਨਾਮਧਾਰੀ ਸਿੰਘੋਂ ਤਬ
ਬੁਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ
ਅੰਗਰੇਜ਼ੋਂ ਗਹਿ ਕੇ ਦੁਖਯਾਰੇ ਕੀਨੇ ਗੌਰ ਪੈ।

ਦੈਨ ਲਗੇ ਫਾਂਸੀ ਜਬਿ ਆਦਿ ਖੁਦ ਕੂਕੇ ਤਬਿ
ਕਾਤਲ ਸਬੂਤ ਆਪ ਥੀਏ, ਸਭਿ ਤੌਰ ਪੈ ।
ਖੁਸ਼ੀ ਹੋਏ ਦਏ ਸੀਸ ਗਏ ਈਸ ਲੋਕ ਮਾਂਹਿ
ਕੋਟਲੇ ਮਲੇਰ ਫੇਰ ਥਯੋ ਸਾਕਾ ਔਰ ਪੈ ।
(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ )

ਸ੍ਰੀ ਗੁਰੂ ਬਾਲਕ ਸਿੰਘ ਜੀ ਪੋਠੋਹਾਰ ਵਿਚ ਹੀ ਰਹੇ ਅਤੇ ਓਥੇ ਓਹਨਾਂ ਸ੍ਰੀ ਦਸ਼ਮੇਸ਼ ਜੀ ਦੀ ਸਿਖੀ ਦੀ ਪਾਲਣਾ ਕੀਤੀ । ਸ੍ਰੀ ਦਸ਼ਮੇਸ਼ ਜੀ ਤੋਂ ਗੁਰਤਾ ਮਿਲਣੀ ਅਤੇ ਅਗੇ ਇਹ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਣੀ, ਇਸ ਸੰਬੰਧ ਵਿਚ ਗੈਰ ਨਾਮਧਾਰੀ ਕਵੀ ਡਾ: ਇੰਦਰ ਸਿੰਘ ਮੁਲਤਾਨ ਦਾ ਰਹਿਣ ਵਾਲਾ ਇਹਨਾਂ ਸ਼ਬਦਾਂ ਵਿਚ ਲਿਖਦਾ ਹੈ :

ਭਜਨ ਵਾਹਿਗੁਰੂ ਕੀਆ ਪਸਾਰਾ ।
ਜੋ ਲੇਵੈ ਹੋਵੇ ਨਿਸਤਾਰਾ ।
ਗੁਰੂ ਗੋਬਿੰਦ ਸਿੰਘ ਹੁਕਮ ਚੜਾਇਆ ।
ਮੈਂ ਸਿੱਖੀ ਦਾ ਮਹਿਲ ਬਣਾਇਆ ।
ਤੁਸੀ ਮਹਿਲ ਦੀ ਰਖਿਆ ਕਰੋ ।
ਸਿੰਘ ਸੋਚ ਇਸ ਦੇਹ ਵਿਚ ਧਰੋ ।
ਸਿੰਘ ਮਹਿਲ ਦੇ ਪਹਿਰੇਦਾਰ ।
ਪੈਦਲ ਤੋਂ ਕੀਤੇ ਅਸਵਾਰ ।

ਇਕ ਦਿਨ ਕੀ ਮੈ ਕਥਾ ਸੁਨਾਵਾਂ
ਗੁਰੂ ਗੋਬਿੰਦ ਸਿੰਘ ਜੀ ਨੂੰ ਧਿਆਵਾਂ ।
ਸ਼ਕਤਵਾਨ ਹੋ ਕੇ ਗੁਰ ਆਵਨ ।
(੧) ਬਾਬਾ ਜੀ ਨੂੰ ਕੀ ਬਤਲਾਵਨ ।
ਹੈ ਅਵਤਾਰ ਮੇਰਾ ਇਕ ਆਇਆ ।

੧. ਸ੍ਰੀ ਗੁਰੂ ਬਾਲਕ ਸਿੰਘ ਜੀ

ਰਾਮ ਸਿੰਘ ਉਸ ਨਾਮ ਰਖਾਇਆ।
ਹੈ ਅਵਤਾਰ ਰਾਮ ਸਿੰਘ ਭਾਰਾ
ਮੇਰੀ ਸਿਖੀ ਦੇਵੇ ਸਹਾਰਾ

ਜਨਮ ਸਾਖੀ ਵਿਚ ਅਜਿਤੇ ਰੰਧਾਵੇ ਨਾਲ ਹੋਈ ਗੋਸ਼ਟ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ :-

ਆਦਿ ਜੁਗਾਦੀ ਗੁਰੂ ਚੇਲੇ ਦੀ ਹੈ।
ਬੱਚਾ ਅਜਿਤਿਆ ਤੈਂ ਜੋ ਪੁਛਿਆ ਹੈ
ਕਿਉਂਕਰ ਵਰਤਾਵਾ ਵਰਤੇਗਾ।
ਸੋ ਜੀ ਜਦ ਦਸਮਾਂ ਜਾਮਾ ਹੋਵੇਗਾ,
ਯਾਰਵਾਂ ਗੁਪਤ ਵਰਤੇਗਾ।

(ਜਨਮ ਸਾਖੀ ਭਾਈ ਬਾਲਾ ੧੯੫੨ ਬਿ:)

ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਨਿਵਾਸ ਬਹੁਤ ਚਿਰ ਹਜਰੋਂ ਸਾਹਿਬ ਰਿਹਾ। ਆਪ ਜੀ ਨੇ ਓਥੇ ਨਾਮ ਦਾ ਗਫਾ ਵਰਤਾਇਆ ਅਤੇ ਕਥਾ ਕੀਰਤਨ ਦਾ ਐਸਾ ਪਰਵਾਹ ਚਲਾਇਆ ਜਿਸਤੋਂ ਓਸ ਇਲਾਕੇ ਵਿਚ ਆਪ ਦੀ ਪ੍ਰਸਿੱਧੀ ਹੋਈ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਤਾਹਿ ਕੇ ਪ੍ਰਤਾਪ ਕਰ ਹਜਰੋਂ ਅਮਾਪ ਵਰ
ਭਇਓ ਸਮ ਅਉਧ ਤਰ ਮੰਦਤਾ ਬਿਲੈ ਗਈ।
ਭਏ ਲੋਕ ਵਡਭਾਗੀ ਭਗਤੀ ਮੈ ਮਤ ਪਾਗੀ
ਸੰਤ ਸੰਗ ਮਾਹਿ ਜਾਗੀ ਸੰਤ ਸੇਵ ਹੂੰ ਠਈ

ਗੁਰੂ ਜੀ ਦੇ ਪ੍ਰਤਾਪ ਨਾਲ ਹਜਰੋਂ ਦੇ ਰਹਿਣ ਵਾਲਿਆਂ ਦੀਆਂ ਮਲੀਨ ਬੁਧੀਆਂ ਐਸੀਆਂ ਨਿਰਮਲ ਹੋ ਗਈਆ ਕਿ ਇਹ ਸ਼ਹਿਰ ਅਯੁਧਿਆ ਜੈਸਾ ਪ੍ਰਤੀਤ ਹੋਣ ਲਗ ਪਿਆ। ਓਥੋਂ ਦੇ ਲੋਕ ਵਡੇ ਭਾਗਾਂ ਵਾਲੇ ਹੋ ਗਏ, ਓਨਾਂ ਅੰਦਰ ਭਗਤੀ ਭਾਵਨਾਂ ਦੀ ਜਾਗਰਤੀ ਆਈ। ਸੰਤਾਂ

ਦੀ ਸੰਗਤ ਅਤੇ ਸੇਵਾ ਕਰਨ ਦਾ ਓਹਨਾਂ ਦੇ ਮਨ ਵਿਚ ਦ੍ਰਿੜ ਨਿਸਚਾ ਹੋਇਆ।

ਆਪਦਾ ਅੰਮ੍ਰਿਤ ਵੇਲੇ ਕੀਰਤਨ ਅਤੇ ਪਿਛਲੇ ਪਹਿਰ ਕਥਾ ਕੀਰਤਨ ਦਾ ਪ੍ਰਵਾਹ ਓਸ ਇਲਾਕੇ ਵਿਚ ਐਸਾ ਚਲਿਆ ਜਿਸਤੋਂ ਅਨਗਿਣਤ ਪ੍ਰਾਣੀ ਪ੍ਰਭਾਵਿਤ ਹੋਏ ਅਤੇ ਗੁਰੂ ਜੀ ਪਾਸੋਂ ਨਾਮ ਲੈ ਕੇ ਜਨਮ ਸਫਲਾ ਕੀਤਾ।

ਸਣੇ ਕੇਸੀਂ ਇਸ਼ਨਾਨ ਕਰਨ ਦਾ ਆਪ ਜੀ ਦਾ ਵਿਸ਼ੇਸ਼ ਹੁਕਮ ਸੀ। ਆਪ ਜੀ ਨੇ ਫੁਰਮਾਇਆ ਹੈ ਕਿ ਜੋ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਗਾਇਨ ਕਰਨ ਵਾਲਾ ਜਾਂ ਸੁਣਨ ਵਾਲਾ ਸਣੇ ਕੇਸ਼ੀ ਇਸ਼ਨਾਨ ਨਹੀਂ ਕਰਦਾ ਉਸਨੂੰ ਪੁੰਨ ਦੀ ਥਾਂ ਪਾਪ ਲਗਦਾ ਹੈ। ਇਸਦਾ ਤਾਤਪ੍ਰਯ ਇਹ ਹੈ ਸਣੇ ਕੇਸੀ ਇਸ਼ਨਾਨ ਨਾ ਕਰਨ ਨਾਲ ਗੁਰਬਾਣੀ ਕੀਰਤਨ ਦਾ ਸਤਿਕਾਰ ਨਹੀਂ ਰਹਿੰਦਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਸੰਮਤ ੧੮੭੨ ਦੀ ਬਸੰਤ ਪੰਚਮੀ ਨੂੰ ਹੋਇਆ। ਆਪ ਈਸ਼ਵਰੀ ਜੋਤ ਸਨ। ਅਤੇ ਬਚਪਨ ਤੋਂ ਹੀ ਨਾਮ ਜਪਣ ਜਪਾਉਣ ਦਾ ਅਭਿਆਸ ਆਪ ਜੀ ਨੇ ਸ਼ੁਰੂ ਕਰ ਦਿਤਾ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :
ਬਾਲਕ ਹੀ ਪਨ ਸੈ ਥੇ ਈਸ਼ਵਰ ਕੋ ਮਨ ਸੈਂ ਥੇ
ਧਿਆਵਤੇ ਸ ਗਨ ਸੈਂ ਥੇ ਜਨੋਂ ਕੇ ਸੁਧਾਰ ਕੈ।

ਆਪ ੨੨, ਸਾਲ ਦੀ ਉਮਰ ਵਿਚ ਸਿਖ ਫੌਜ ਵਿਚ ਭਰਤੀ ਹੋਏ।ਇਕ ਸਮੇਂ ਸਤਿਗੁਰੂ ਜੀ ਵਾਲੀ ਪਲਟਨ ਪੇਸ਼ਾਵਰ ਵਲ ਕਿਸੇ ਸਰਕਾਰੀ ਡਿਊਟੀ ਤੇ ਗਈ। ਪਲਟਨ ਨੂੰ ਹਜਰੋ ਰੁਕਣਾ ਪਿਆ, ਉਥੇ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਜਸ ਸੁਣਕੇ ਆਪ ਦਰਸ਼ਨ ਵਾਸਤੇ ਗਏ। ਅਗੇ, ਸ੍ਰੀ ਗੁਰੂ ਬਾਲਕ ਸਿੰਘ ਜੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਕਥਾ ਕਰ ਰਹੇ ਸਨ। ਸ਼ਬਦ ਆਇਆ ਸੀ ''ਠਾਕੁਰ ਤੁਮ ਸਰਣਾਈ ਆਇਆ

।'' ਸਤਿਗੁਰੂ ਰਾਮ ਸਿੰਘ ਜੀ ਨੇ ਜਾ ਕੇ ਨਮਸਕਾਰ ਕੀਤੀ। ਇਨਾਂ ਨੂੰ ਦੇਖਦਿਆਂ ਹੀ ਗੁਰੂ ਬਾਲਕ ਸਿੰਘ ਜੀ ਤਾਬਿਆ ਤੋਂ ਉਠ ਬੈਠੇ ਤੇ ਕਹਿਣ ਲਗੇ ''ਆਓ ਠਾਕੁਰ ਜੀ ਅਸੀਂ ਬੜੇ ਚਿਰ ਤੋਂ ਤੁਹਾਨੂੰ ਉਡੀਕ ਰਹੇ ਸਾਂ। ''ਇਹ ਬਚਨ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਸਣ ਤੇ ਬਿਠਾਕੇ ਭਜਨ ਦਿਤਾ ਅਤੇ ਦਸ਼ਮੇਸ਼ ਜੀ ਦੀ ਦਿਤੀ ਹੋਈ , ਪੰਜ ਪੈਸੇ ਅਤੇ ਨਾਰੀਅਲ ਰਖਕੇ , ਗੁਰਤਾ ਦੀ ਅਮਾਨਤ ਅਰਪਨ ਕੀਤੀ ਅਤੇ ਬਚਨ ਕੀਤਾ ਠਾਕੁਰ ਜੀ ਇਹ ਨਾਮ ਪੱਥਰ ਤੇ ਸੁਟੋਗੇ ਓਥੇ ਭੀ ਉਗ ਪਵੇਗਾ। ਨਾਲ ਦੇ ਸਾਥੀਆਂ ਨੂੰ ਭੀ ਭਜਨ ਦਿਤਾ ਅਤੇ ਆਦੇਸ਼ ਦਿਤਾ ਕਿ ਇਨਾਂ ਨੂੰ ਸਤਿਗੁਰੂ ਕਰਕੇ ਮੰਨਣਾਂ। ਇਕ ਗੈਰ ਨਾਮਧਾਰੀ ਕਵੀ, ਡਾਕਟਰ ਇੰਦਰ ਸਿਘ ਮੁਲਤਾਨ ਦੇ, ਇਸ ਸਮੇਂ ਦੇ ਇਸ ਸੰਗਮ ਨੂੰ ਇਨਾਂ ਸ਼ਬਦਾਂ ਵਿਚ ਵਰਣਨ ਕਰਦੇ ਹਨ :

ਦੋਹਾਂ ਸਤਿਗੁਰਾਂ ਦੀ ਮੁਲਾਕਾਤ ਹੋਈ
ਖਲਕਤ ਦੇਖਕੇ ਫੁਲਾਂ ਦੇ ਹਾਰ ਲਾਈ।
ਬਾਲਕ ਸਿੰਘ ਜੀ ਪਹਿਲੋਂ ਹੀ ਕੀ ਪੁਛਦੇ ਹਨ
ਇੰਦਰ ਸਿੰਘ ਦਸ ਕੀ ਓਹ ਵਿਚਾਰ ਆਈ।

ਦਵੈਯਾ :

ਗਲ ਕੀ ਮਨ ਬ੍ਰਤਾਂਤ ਸੁਣਾਇਆ
ਸਾਰਾ ਹਾਲ ਬਤਾਇਆ।
ਦਸਵੇਂ ਗੁਰੂ ਗੋਬਿੰਘ ਸਿੰਘ ਨੇ
ਜੋ ਕੁਛ ਹੁਕਮ ਚੜ੍ਹਾਇਆ।
ਕੀ ਜਰੂਰਤ ਭਗਤ ਈਸ਼ ਨੂੰ
ਨੌਕਰ ਹੋ ਕੇ ਰਹਿਣਾ।
ਕੰਮ ਸੰਭਾਲੋ ਛੇਤੀ ਆਪਣਾ
ਜੋ ਭਗਤਾਂ ਦਾ ਗਹਿਣਾ।
ਕਰ ਉਪਦੇਸ਼ ਦੀਆ ਗੁਰ ਮੰਤ੍ਰ

ਸਾਰੀ ਕਲਾ ਦਿਖਾਈ।
ਕੀਆ ਸਪੁਰਦ ਕੰਮ ਜੋ ਕਰਨਾਂ
ਧੰਨ ਹੈ ਭਗਤ ਕਮਾਈ।

ਇਸ ਸਮੇਂ ਦਾ ਪ੍ਰਸੰਗ ਗਿਆਨੀ ਗਿਆਨ ਸਿੰਘ ਜੀ ਨੇ ਇਨਾਂ ਸ਼ਬਦਾਂ ਵਿਚ ਵਰਣਨ ਕੀਤਾ ਹੈ :-

ਪੇਖ ਅਧਿਕਾਰੀ ਈਸ ਅੰਸ ਅਵਤਾਰੀ,
ਤਹਿ ਬਾਲਕ ਮ੍ਰਿਗਾਰੀ ਦੀਓ ਨਾਮ ਮੁਦਥਾਇਕੈ।
ਸਾਰ ਚਾਰ ਵੇਦਨ ਕੋ ਭਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੁਖ ਦੋਖ ਘਾਇਕੈ।

ਗਿਆਨੀ ਗਿਆਨ ਸਿੰਘ ਜੀ ਨਿਰਮਲੇ ਮਹਾਤਮਾ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਨ। ਜੋ ਕਿਸੇ ਦਾ ਮੰਨ ਨਾਂ ਮੰਨਣ ਵਾਲੀ ਅਵਸਥਾ ਵਿਚ ਪ੍ਰਵੇਸ਼ ਕਰੀ ਬੈਠਾ ਹੋਵੇ ਉਸਨੂੰ ਕੀ ਆਖਿਆ ਜਾ ਸਕਦਾ ਹੈ। ਗਿਆਨੀ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਗੁਰੂ ਸ਼ਬਦ ਭਾਵੇਂ ਨਹੀਂ ਜੋੜਿਆ ਪਰ ਐਸੇ ਸਿਫਤਾਂ ਭਰੇ ਸ਼ਬਦ ਲਿਖ ਦਿੱਤੇ ਹਨ ਜਿਨਾਂ ਤੋਂ ਇਨਾਂ ਨੂੰ ਗੁਰੂ ਮੰਨਣ ਵਿਚ ਸੰਦੇਹ ਨਹੀਂ ਰਹਿ ਜਾਂਦਾ।

ਗੁਰੂ ਬਾਲਕ ਸਿੰਘ ਜੀ ਬਾਰੇ ਆਪ ਲਿਖਦੇ ਹਨ :-

ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋ ਕੇ ਮਾਲਕ ਅਡੰਬਰੋ ਕੇ ਤਯਾਗੀ ਹੈਂ।
ਤਾਲਕ ਰਖੈਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ
ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈਂ।

(ਪੰਥ ਪ੍ਰਕਾਸ਼ ਉਤਰਾਰਧ ਬਿਸਰਾਮ ਪ੮)

''ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ''

ਲਿਖਕੇ ਗਿਆਨੀ ਜੀ ਨੇ ''ਗੁਰ ਪ੍ਰਤਾਪ ਸੂਰਜ'' ਵਿਚ ਭਾਈ ਸੰਤੋਖ ਸਿੰਘ ਜੀ ਦੇ ਲਿਖੇ ਦਸ਼ਮੇਸ਼ ਜੀ ਦੇ ਭਵਿਖ ਵਾਕ ''ਬੇਰ ਗਿਆਰ੍ਹਵੀ ਜਬ ਹਮ ਆਵਹਿੰ। ਤਿਸਤੇ ਕੋਇਕ ਹਮ ਲਖ ਪਾਵਹਿੰ'' ਦੀ ਪ੍ਰੋੜਤਾ ਕੀਤੀ ਹੈ । ਗੁਰੂ ਬਾਲਕ ਸਿੰਘ ਜੀ ਨੇ ਸਮਰਥ ਹੁੰਦੇ ਹੋਇਆਂ ਵੀ ਆਪਣੇ ਆਪ ਨੂੰ ਗੁਪਤ ਹੀ ਰਖਿਆ ਸੀ। ਜਿਸ ਤਰ੍ਹਾਂ ਘੜੇ ਵਿਚ ਦੀਵਾ ਜਗਦਾ ਹੋਵੇ ਉਸਦੀ ਰੋਸ਼ਨੀ ਅੰਦਰ ਸਾਰੇ ਪ੍ਰਕਾਸ਼ ਕਰਦੀ ਹੈ। ਬਾਹਰ ਬਹੁਤ ਥੋੜੀ ਦਿਖਾਈ ਦਿੰਦੀ ਹੈ।

ਹਜਰੋਂ ਤੋਂ ਆਕੇ ਥੋੜਾਂ ਚਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਫੋਜ ਵਿਚ ਰਹੇ। ਫੋਜੀ ਸਿਖਾਂ ਦੀ ਗਿਰਾਵਟ ਵਾਲਾ ਆਚਰਣ ਦੇਖ ਕੇ ਆਪ ਬਹੁਤ ਦੁਖੀ ਹੁੰਦੇ। ਜਿਸ ਪਲਟਨ ਵਿਚ ਆਪ ਸਨ ਓਸਦਾ ਨਾਮ ਭਗਤਾਂ ਵਾਲੀ ਪਲਟਨ ਪ੍ਰਸਿਧ ਹੋ ਗਿਆ ਸੀ ਕਿਉਕਿ ਸਭ ਆਪ ਜੀ ਦੇ ਨਾਲ ਬੈਠ ਕੇ ਭਜਨ ਕਰਨ ਦੇ ਆਦੀ ਹੋ ਗਏ ਸਨ।

ਭਜਨ ਬਾਣੀ ਕਰਨਾ ਅਤੇ ਹੋਰਨਾਂ ਤੋਂ ਕਰਾਉਣ ਕਰਕੇ ਫੌਜੀ ਸਰਦਾਰਾਂ ਵਿਚ ਆਪ ਜੀ ਦਾ ਅਦਬ ਰਖਿਆ ਜਾਂਦਾ ਸੀ। ਮੁਦਕੀ ਦੀ ਲੜਾਈ ਵੇਲੇ ਆਪ ਜੀ ਨੂੰ ਬੇਨਤੀ ਕੀਤੀ ਗਈ ਕਿ ਸਿਖਾਂ ਦੀ ਫਤਹਿ ਵਾਸਤੇ ਅਰਦਾਸ ਕਰੋ ਪਰ ਆਪ ਨੇ ਉਤਰ ਦਿਤਾ ਕਿ ਕਿਤਨਾਂ ਟਿੱਲ ਲਾ ਲਓ ਤੁਹਾਡੀ ਫਤਹਿ ਨਹੀਂ ਹੋ ਸਕਦੀ। ਇਸ ਤੋਂ ਬਾਦ ਆਪ ਸ੍ਰੀ ਭੈਣੀ ਸਾਹਿਬ ਆ ਗਏ।

ਆਪ ਜੀ ਨੇ ਲੋਹੇ ਤੇ ਕਪੜੇ ਦੀ ਦੁਕਾਨ ਪਾਈ, ਆਪਣੇ ਪਿਤਾ ਬਾਬਾ ਜੱਸਾ ਸਿੰਘ ਜੀ ਨਾਲ ਵਿਹਾਰਕ ਸਹਾਇਤਾ ਭੀ ਕਰਦੇ ਪਰ ਬਹੁਤਾ ਸਮਾਂ ਆਪ ਜੀ ਦਾ ਭਜਨ ਬਾਣੀ ਅਤੇ ਜੇ ਕੋਈ ਸਾਧੂ ਆਵੇ ਉਸਦੀ ਸੇਵਾ ਵਿਚ ਵਤੀਤ ਹੁੰਦਾ। ਦੁਕਾਨ ਦੇ ਆਏ ਨਫੇ ਤੋਂ ਸੰਗਤਾਂ ਦੀ ਸੇਵਾ ਕਰਦੇ। ਆਪ ਜੀ ਦਾ ਜੱਸ ਸੁਣ ਕੇ ਦੂਰ ਨੇੜੇ ਤੋਂ ਸੰਗਤ ਭੀ ਆਉਣ ਲਗ ਪਈ।

ਆਨੰਦ ਪੁਰ ਸਾਹਿਬ ਦਸ਼ਮੇਸ਼ ਜੀ ਦੇ ਖਾਲਸਾ ਪੰਥ ਸਜਾਣ ਤੋਂ ੧੫੮ ਸਾਲ ਪਿਛੋਂ ਸੰਮਤ ੧੯੧੪ ਦੀ ਵਿਸਾਖੀ ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜ ਸਿੰਘਾਂ (ਕਾਨ੍ਹ ਸਿੰਘ ਜੀ ਚਕ, ਲਾਭ ਸਿਘ ਜੀ ਰਾਗੀ, ਆਤਮਾ ਸਿੰਘ ਆਲੋਮਹਾਰ, ਨੈਣਾ ਸਿੰਘ ਵਰਿਆਂਹ ਅਤੇ ਸੁਧ ਸਿੰਘ) ਨੂੰ ਅੰਮ੍ਰਿਤ ਛਕਾ ਕੇ ਪੂਰੀ ਰਹਿਤ ਮਰਯਾਦਾ ਦੇ ਧਾਰਨੀ ਬਣਾ ਕੇ ਪ੍ਰਚਾਰ ਕਰਨ ਦੀ ਆਗਿਆ ਕੀਤੀ।

ਆਪ ਜੀ ਦੇ ਬਣਾਏ ਨਿਯਮ ਮੁਖ ਰੂਪ ਵਿਚ ਇਹ ਹਨ :

੧. ਮਾਸ ਸ਼ਰਾਬ ਚੋਰੀ ਜਾਰੀ ਝੂਠ ਦਾ ਤਿਆਗ। ਬਿਆਜ ਨਹੀ ਲੈਣਾ ਜਿਣਸ ਉਧਾਰੀ ਦੇ ਕੇ ਸਵਾਈ ਡਿਉਢੀ ਨਹੀ ਲੈਣੀ।

੨. ਕੁੜੀਆਂ ਮਾਰਣ, ਵੇਚਣ, ਵਟਾ ਕਰਨ ਵਾਲੇ ਦੇ ਘਰ ਦਾ ਅੰਨ ਜਲ ਭੀ ਨਹੀ ਛਕਣਾ। ਬਾਲ ਵਿਆਹ, ਦਾਜ ਦੀ ਪੂਰੀ ਮਨਾਹੀ। ਵਿਧਵਾ ਵਿਆਹ ਕਰਨ ਦੀ ਆਗਿਆ ਦਿਤੀ। ਬੈਲ ਖੱਸੀ ਕਰਨਾਂ ਬੰਦ ਕੀਤਾ।

੩. ਅੰਮ੍ਰਿਤ ਵੇਲੇ ਸਣੇਕੇਸੀ ਇਸ਼ਨਾਨ ਕਰਕੇ ਨਾਮ ਜਪਣਾ ਕੀਰਤਨ ਕਰਨਾ ਬਾਣੀ ਦਾ ਪਾਠ ਕਰਨਾ। ਸਿਧੀ ਦਸਤਾਰ, ਮਾਲਾ ਆਸਣ, ਪਊਏ ਗੜਵਾ ਰਖਣਾ, ਸੁਚ ਸੋਧ ਮਰਯਾਦਾ ਦੇ ਧਾਰਨੀ ਰਹਿਣਾ ਅਤਿਥੀ ਸਤਿਕਾਰ, ਗਊ ਗ੍ਰੀਬ ਰਖਿਆ, ਯਗ ਹਵਨ ਕਰਨਾ, ਪੰਜ ਕਕਾਰਾਂ ਦੀ ਰਹਿਤ ਅਤੇ ਅਹਿੰਸਾ ਦੀ ਪਾਲਣਾ ਕਰਨੀ। ਬਚਿਆਂ ਨੂੰ ਗੁਰਮੁਖੀ ਵਿਦਿਆ ਹੋਸ਼ ਆਉਦੀ ਦੇ ਨਾਲ ਹੀ ਪੜਾਉਣੀ।

੪. ਉਸ ਵੇਲੇ ਭਾਰਤ ਵਿਚ ਵਿਦੇਸ਼ੀ ਰਾਜ ਸੀ। ਆਪ ਜੀ ਨੇ ਉਹਨਾਂ ਨੂੰ ਮਾਨਤਾ ਨਹੀ ਦਿਤੀ। ਅਤੇ ਉਨ੍ਹਾਂ ਦੇ ਸਕੂਲਾਂ ਕਚਿਹਿਰੀਆਂ ਦਾ ਬਾਈਕਾਟ। ਆਪਣੇ ਝਗੜੇ ਆਪ ਨਜਿਠਣੇ ਪੰਚਾਇਤ ਵਿਚ। ਡਾਕ ਵਿਚ ਚਿੱਠੀ ਨਹੀਂ ਪਾਉਣੀ। ਲਗਦੇ ਵਸ ਰੇਲ਼ ਵਿਚ ਸਫਰ ਨਹੀ ਕਰਨਾ ਸਰਕਾਰੀ ਨੌਕਰੀ ਦਾ ਬਹਿਸ਼ਕਾਰ।

ਆਪਨੇ ਭੁਲੇ ਹੋਏ ਲੋਕਾਂ ਨੂੰ ਪਿੰਡਾਂ ਵਿਚ ਜਾ ਜਾ ਕੇ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਲਭ ਲਭ ਕੇ , ਉਹਨਾਂ ਨੂੰ ਆਪਣੀ ਹੱਥੀ ਸਾਫ ਕਰਕੇ ਪੀੜ੍ਹਾ ਸਾਹਿਬ ਉਤੇ ਪ੍ਰਕਾਸ਼ ਕਰਕੇ ਉਪਰ ਚੰਦੋਆ ਤਾਣ ਕੇ ਰੁਮਾਲੇ ਪਾਉਣ ਅਦਬ ਰਖਣ ਅਤੇ ਪਾਠ ਕਰਨ ਦੀ ਵਿਧੀ ਦੱਸੀ। ਆਪ ਜੀ ਦਾ ਐਸਾ ਤੇਜ ਪ੍ਰਤਾਪ ਸੀ ਜਿਧਰ ਜਾਂਦੇ ਹਜਾਰਾਂ ਦੀ ਗਿਣਤੀ ਵਿਚ ਸਿਖ ਬਣਦੇ। ਸੁਕੇ ਹੋਏ ਬਾਗ ਨੂੰ ਜਿਸ ਤਰ੍ਹਾਂ ਪਾਣੀ ਮਿਲਦਾ ਹੈ , ਸਭ ਬੂਟੇ ਹਰੇ ਹੋ ਜਾਂਦੇ ਹਨ , ਇਸੇ ਤਰ੍ਹਾਂ ਆਪ ਜੀ ਦੇ ਦਰਸ਼ਨ, ਬਚਨ ਅਤੇ ਪ੍ਰਚਾਰ ਤੋਂ ਅਨਗਿਣਤ ਲੋਕ ਪ੍ਰਭਾਵਿਤ ਹੋਏ। ਦਸ਼ਮੇਸ਼ ਜੀ ਦੇ ਇਹ ਬਚਨ :

ਕਲਿਜੁਗ ਤੇ ਸਤਿਜੁਗ ਕਰ ਠਾਨੋ
ਤਬੀ ਬਾਰਵਾਂ ਬਪ ਪਹਿਚਾਨੋ

ਸਾਕਾਰ ਹੋਏ। ਇਹਨਾਂ ਬਚਨਾਂ ਦੇ ਸਾਕਾਰ ਹੋਣ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਦੇ ਇਸ ਕਬਿੱਤ ਹੋ ਭੀ ਮਿਲਦੀ ਹੈ।

ਹੁਕੇ ਛਡਵਾਏ ਰਖਵਾਏ ਕੇਸ ਮੋਨਿਉ ਕੇ
ਸੁਧਾ ਛਕਿ ਥਾਏ ਸਿਖ ਭਾਗ ਜਿਨੈ ਜਾਗਿਓ ।
ਫੈਲਿਓ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫ਼ੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ।

ਅਜ ਚਾਹੇ ਕੋਈ ਕੁਛ ਲਿਖੀ ਜਾਵੇ, ਕਾਗਜ਼ ਅਤੇ ਕਲਮ ਤਾਂ ਬੋਲ ਨਹੀ ਸਕਦੇ ਇਹ ਸਚਾਈ ਸੂਰਜ ਦੀ ਤਰਾਂ ਰੋਸ਼ਨ ਹੈ ਕਿ ਸਿਖ ਨਾਮ ਦੀ ਕੋਈ ਵਸਤੂ ਅਜ ਦਿਸਦੀ ਹੈ ਤਾਂ ਇਹ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਲ ਵਿਆਹ ਬੰਦ ਕੀਤੇ ਅਤੇ ਜੇਠ ਸੰਮਤ ੧੯੨੦(੪ ਜੂਨ ੧੮੬੩) ਨੂੰ ਪਿੰਡ ਖੋਟੇ ਜਿ: ਫ਼ੀਰੋਜ਼ਪੁਰ

ਵਿਖੇ ਗੁਰਬਾਣੀ ਦੇ ਪਾਠ ਨਾਲ ਹਵਨ ਕਰਕੇ ਵੇਦੀ ਗਡ ਕੇ ਛੇ ਲੜਕੇ ਲੜਕੀਆਂ ਦੇ, ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਆਨੰਦ ਕਰਾਏ।

ਆਨੰਦ ਮਰਯਾਦਾ ਦੀ ਸਥਾਪਨਾ ਦਾ ਵਰਣਨ ਕਰਦੇ ਹੋਏ ਗਿ: ਗਿਆਨ ਸਿੰਘ ਲਿਖਦੇ ਹਨ :–

ਸ੍ਰੀ ਰਾਮ ਸਿੰਘ ਕੂਕੇ ਪਹਿਲੇ।
ਅਨੰਦ ਸੁ ਛੰਦ ਪੜ੍ਹਾਏ ਸਹਿਲੇ।
ਤਿਨ ਕਉ ਦੇਖ ਅਉਰ ਸਿਖ ਘਨੇ।
ਲਗੇ ਪੜ੍ਹਾਵਨ ਆਨੰਦ ਤਨੇ।

(ਭੁਪਿੰਦਰਾ ਨੰਦ, ਪੰਨਾ ੩੦–੩੧)

ਇਸ ਦਿਨ ਤੋਂ ਸਿਖ ਪੰਥ ਵਿਚ ਆਨੰਦ ਮਰਯਾਦਾ ਸਥਾਪਿਤ ਹੋਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਮਰਯਾਦਾ ਨੂੰ ਪਕੇ ਸਿੰਘ ਸਭਾਈ ਅਤੇ ਸਿਖ ਇਤਿਹਾਸਕਾਰ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਨੇ ''ਸਤਿਜੁਗੀ ਰੀਤੀ'' ਲਿਖਿਆ ਹੈ। ਉਨਾਂ ਦੇ ਸ਼ਬਦ ਇਹ ਹਨ :-

ਕਈ ਸਜਨ ਸ਼ਬਦ ਕੀਰਤਨ ਸਮੇਂ ਮਸਤ ਹੋ ਕੇ ਕੂਕਾਂ ਮਾਰ ਉਠਦੇ ਹਨ ਤੇ ਦਸਤਾਰ ਵੀ ਸਿਰੋਂ ਲਹਿ ਜਾਂਦੀ ਹੈ ਇਸ ਨੂੰ ਨਾਮਧਾਰੀ ਸੰਕੇਤ ਅਨੁਸਾਰ ''ਸੂਤ੍ਰ ਪੈਣਾ'' ਕਿਹਾ ਜਾਂਦਾ ਹੈ ਗੁਰਮਤਿ ਦੇ ਨਾਲ ਹੀ ਕਈ ''ਸਤਿਜੁਗੀ'' ਰੀਤਾ ਵੀ ਇਨਾਂ ਵਿਚ ਪ੍ਰਚਲਿਤ ਹਨ। ਆਨੰਦ ਵਿਆਹ ਸਮੇਂ ਵੇਦੀ ਗਡਣੀ, ਹਵਨ ਕਰਨਾਂ, ਵਰ ਵਧੂ ਨੂੰ ਅਗ ਦੇ ਦੁਆਲੇ ਘੁੰਮਾਉਣਾ ਆਦਿ। ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਨਾਮਧਾਰੀਏ ਵਿਆਹ ਸ਼ਾ-ਦੀਆਂ ਬੜੇ ਸਾਦੇ ਢੰਗ ਨਾਲ ਕਰਦੇ ਹਨ ਜਿਨਾਂ ਵਿਚ ਖਰਚ ਉਕਾ ਨਹੀ ਕੀਤਾ ਜਾਂਦਾ। ਸੋਧ ਦਾ ਪ੍ਰਸ਼ਾਦ ਛਕਦੇ ਹਨ ਤੇ ਦਾਰੂ ਮਾਸ ਤੋਂ ਖਾਸਤੌਰ ਤੇ ਪ੍ਰਹੇਜ ਰਖਦੇ ਹਨ।

(ਪੰਜਾਬ ਦੀਆਂ ਲਹਿਰਾਂ ਐਡੀਸ਼ਨ ੧ ਪੰਨਾ ੧੫੫)

ਇਸ ਦੇਸ਼ ਦੇ ਬਾਸ਼ਿੰਦੇ ਸਭ ਲੋਕ ਮੁਸਲਮਾਨ ਹੋ ਜਾਂਦੇ ਜੇ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾ ਆਉਂਦੇ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :–

ਭੂਰਿਆਂ ਵਾਲੇ ਭੂਪਕੀਏ ਮੁਗਲ ਪਠਾਨ ਛੀਏ
ਸੋਈ ਕਾਮ ਕੀਏ ਜੋ ਰਜਾਇ ਭਈ ਰੱਬ ਕੀ।
ਜੇਕਰ ਗੋਬਿੰਦ ਸਿੰਘ ਨਾਂਹੀ ਹੋਤੇ ਖਾਲਸਾ ਜੀ
ਬੇਸ਼ਕ ਤਊ ਆਜ ਲਉ ਸੁੰਨਤ ਹੋਈ ਸਭ ਕੀ।
(ਪੰਥ ਪ੍ਰਕਾਸ਼ ਉਤਰਾਰਧ ਵਿਸਰਾਮ ੬੦)

ਪੰਜਾਬ ਵਿਚ ਅੰਗ੍ਰੇਜ਼ੀ ਰਾਜ ਦੇ ਸ਼ੁਰੂ ਵੇਲੇ ਈਸਾਈ ਹੋਣ ਦੀ ਲਹਿਰ ਚਲੀ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਂ ਆਉਂਦੇ ਤਾਂ ਸਾਰਾ ਭਾਰਤ ਈਸਾਈ ਨਜ਼ਰ ਆਉਂਦਾ ਅਤੇ ਸਿਖ ਨਾਮ ਦੀ ਕੋਈ ਵਸਤੂ ਅੱਜ ਇਸ ਦੇਸ਼ ਵਿਚ ਨਾਂ ਲਭਦੀ। ਆਪ ਦੇ ਤੇਜ਼ ਪ੍ਰਤਾਪ ਨਾਲ ਸਿਖੀ ਦਾ ਵਾਧਾ ਇਤਨਾ ਹੋਇਆ ਜਿਸ ਤੋਂ ਪੁਜਾਰੀ ਅਤੇ ਉਸ ਵੇਲੇ ਦੇ ਹਾਕਮ ਭੀ ਭੋਚਕ ਹੋ ਗਏ। ਆਪ ਜੀ ਦਾ ਕੀਤਾ ਹੋਇਆ ਧਾਰਮਕ, ਰਾਜਨੀਤਿਕ ਸੁਧਾਰ ਅਦੁਤੀ ਸਿਧ ਹੋਇਆ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਦੇਸਨ ਮੈ ਧੂਮ ਮਾਚੀ ਸਾਚੀ ਇਮ ਤਾਹਿ ਤਬ
ਆਵੈ ਲੋਕ ਸਿਖ ਥਾਵੈਂ ਅਜਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ
ਥੀਏ ਸਿਖ ਬੇਸੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨ ਬਾਈ ਤਿਨ ਅਕਬਰ ਸ਼ਾਹ ਨਿਆਈ।
ਉਨਕੀ ਜਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ।
ਅਗੇ ਜਾ ਕੇ ਫੇਰ ਲਿਖਦੇ ਹਨ

ਭੀ ਵੱਡਾ ਪਾਪ ਹੈ। ਸਫਾਈ ਦਾ ਇਤਨਾ ਖਿਆਲ ਰਖਿਆ ਜਾਂਦਾ ਸੀ ਕਿ ਅਤਰ ਸਿੰਘ ਨਾਮ ਦਾ ਇਕ ਸਿੰਘ ਸੀ ਜੋ ਭਜਨ ਪੁਛਣ ਆਏ ਸਿਖ ਦੇ ਨਹੇਰਨੇ ਨਾਲ ਦੰਦ ਸਾਫ ਕਰਦਾ ਸੀ।

ਆਪ ਜੀ ਨੇ ਐਸੇ ਸਿੰਘ ਤਿਆਰ ਬਰ ਤਿਆਰ ਕੀਤੇ ਜੋ ਕਾਰ ਵਿਹਾਰ ਕਰਦੇ ਹੋਏ ਸਦਾ ਭਜਨ ਕਰਦੇ ਰਹਿੰਦੇ। ਜਾਂ ਬਾਣੀ ਪੜ੍ਹਦੇ ਰਹਿੰਦੇ। ਉਨ੍ਹਾਂ ਦੇ ਦਰਸ਼ਨ ਕਰ ਕਰ ਕੇ ਹਜਾਰਾਂ ਦੀ ਗਿਣਤੀ ਵਿਚ ਸਿੰਘ ਸਜ ਗਏ।

ਪਰਾਏ ਹਕ ਤੋਂ ਐਸਾ ਪ੍ਰਹੇਜ ਸੀ ਕਿ ਕਿਸੇ ਦੂਸਰੇ ਦੇ ਖੇਤਾਂ ਵਿਚ ਉਗੀ ਹੋਈ ਵੇਲ ਦਾ ਖਰਬੂਜਾ ਆਪਣੇ ਖੇਤ ਵਿਚ ਆ ਲਗਾ। ਜਿਸ ਦੇ ਖੇਤ ਦੀ ਵੇਲ ਸੀ। ਉਹ ਖਰਬੂਜਾ ਉਸਨੂੰ ਵਾਪਸ ਕੀਤਾ। ਬਾਣੀ ਵਿਚ ਗੁਰਮੁਖ ਦੇ ਜੋ ਚਿਨ੍ਹ ਲਿਖੇ ਹਨ :

''ਗੁਰਮੁਖਿ ਨਾਮ ਦਾਨ ਇਸਨਾਨ''

ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂਨੇ ਇਨਾਂ ਨੂੰ ਸਾਕਾਰ ਕਰ ਦਿਖਾਇਆ।

ਇਸਨਾਨ,ਭਜਨ ਬਾਣੀ ਦਾਨਪੁੰਨ ਸਭ ਸੁਕ੍ਰਿਤ ਕਰਮ ਕਰਨੇ, ਨਾਮਧਾਰੀ ਸਿੰਘਾਂ ਵਿਚ ਪੂਰੀ ਤਰ੍ਹਾਂ ਦ੍ਰਿੜ ਕੀਤੇ। ਇਸ ਪੁਸਤਕ ਦੇ ਆਰੰਭ ਵਿਚ ਲਿਖੇ ਹੋਏ ਆਪ ਜੀ ਦੇ ਰਹਿਤ ਨਾਮੇ ਵਿਚੋਂ ਪੂਰੀ ਰਹਿਤ ਜਾਣੀ ਜਾ ਸਕਦੀ ਹੈ।

ਆਪ ਜੀ ਦਾ ਹੁਕਮ ਹੈ ਕਿ ਹੋਰ ਬਾਣੀਆਂ ਦਾ ਪਾਠ ਅੱਗੇ ਪਿੱਛੇ ਕੀਤਾ ਜਾ ਸਕਦਾ ਹੈ ਪਰ ਚੰਡੀ ਦੀ ਵਾਰ ਦਾ ਪਾਠ ਨਿਸਚਿਤ ਸਮੇਂ ਤੇ ਕੀਤਾ ਜਾਵੇ। ਉਹ ਸਮਾਂ ਹੈ ; ਪਾਠ ਸੂਰਜ ਚੜ੍ਹਨ ਤੋਂ ਇਤਨਾਂ ਪਹਿਲਾਂ ਆਰੰਭ ਕੀਤਾ ਜਾਵੇ ਜੋ ਸਮਾਪਤੀ ਵੇਲੇ ਸੂਰਜ ਚੜ੍ਹ ਚੁਕਾ ਹੋਵੇ। ਚੰਡੀ ਦੀ ਵਾਰ ਦੇ ਪਾਠ ਦੇ ਆਰੰਭ ਅਤੇ ਸਮਾਪਤੀ ਵੇਲੇ ਅਰਦਾਸ ਕੀਤੀ ਜਾਵੇ। ਅਰਦਾਸ ਵਿਚ ਇਹ ਬੇਨਤੀ ਕਰਨ ਦਾ ਹੁਕਮ ਹੈ ਕਿ ''ਹੇ ਭਗਵਤੀ ਮਾਤਾ

ਹੇ ਜਗਦੰਭਾ, ਆਦਿ ਅੰਤ ਦੈਂਤਾਂ ਦਾ ਨਾਸ ਕਰਨ ਵਾਲੀ, ਗਊ ਬਧ ਕਰਨ ਵਾਲਿਆਂ ਦਾ ਤੇ ਭਛਨ ਕਰਨ ਵਾਲਿਆਂ ਦਾ ਨਾਸ ਕਰ। ਮੇਰੇ ਅੰਦਰ ਜੋ ਆਸੁਰੀ ਸੰਪਦਾ ਦੇ ਗੁਣ ਹਨ ਉਹਨਾਂ ਦਾ ਨਾਸ ਕਰ''

ਅੰਮ੍ਰਿਤ ਤਿਆਰ ਕਰਨ ਕੀ ਵਿਧੀ ਅਤੇ ਤਿਆਰ ਕਰਨ ਵੇਲੇ ਕਿਸ ਕਿਸ ਬਾਣੀ ਦਾ ਪਾਠ ਕਰਨਾ ਹੈ ਉਹ ਇਸ ਪੁਸਤਕ ਵਿਚ ਦਿਤੀਆਂ ਗਈਆਂ ਹਨ। ਹਵਨ ਦੀ ਵਿਧੀ ਰਹਿਤ ਨਾਮੇ ਵਿਚ ਹੈ।

ਨਾਮਧਾਰੀ ਸਿੰਘਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਹਵਨ ਕਰਨ ਦੀ ਵਿਧੀ ਸੁਜੀਤ ਕੀਤੀ ਜਿਸਦਾ ਵਰਣਨ ਮਾਝ ਰਾਗ ਦੀ ਵਾਰ ਵਿਚ ਪਹਿਲੀ ਪਾਤਸ਼ਾਹੀ ਨੇ ਕੀਤਾ ਹੈ। ਆਪ ਜੀ ਨੇ ਫੁਰਮਾਇਆ ਹੈ :-

ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਬਿਲੋਵੈ।
ਤਿਤੁ ਘਿਇ ਹੋਮ ਜਗੁ ਸਦ ਪੂਜਾ ਪਇਐ ਕਾਰਜ ਸੋਹੈ।
(ਪੰਨਾ ੧੫੦)

ਹਵਨ ਦੀ ਮਹਾਨਤਾ ਜੋ ਸ੍ਰੀ ਕਲਗੀਧਰ ਜੀ ਨੇ ਦਰਸਾਈ ਹੈ ਉਹ ਹਰ ਸਿਖ ਦੇ ਹਿਰਦੇ ਅੰਕਿਤ ਹੋਣੀ ਚਾਹੀਦੀ ਹੈ। ਆਪ ਜੀ ਦੇ ਇਸ ਸੰਬੰਧੀ ਵਿਚਾਰ ਗਿਆਨੀ ਗਿਆਨ ਸਿੰਘ ਜੀ ਨੇ ਲਿਖੇ ਹਨ।

ਯਹ ਤੋ ਧਰਮ ਹਮਾਰਾ ਸਾਰ
ਕਰਤ ਰਹੇ ਨ੍ਰਿਪ ਮੁਨਿ ਅਵਤਾਰ
ਸੋਤੋ ਹਮ ਭੀ ਕਰਨਾ ਚਾਹੈਂ।
ਜਾ ਤੇ ਸਭ ਸ੍ਰਿਸਟੀਸੁਖ ਪੈਹੈਂ।
ਇਕ ਤੋ ਹੈ ਦੁਰਭਿਖ ਅਤਿ ਭਾਰੀ।
ਹੈ ਪੜ ਰਿਹੋ ਨ ਵਰਸਤ ਬਾਰੀ।
ਦੂਸਰ ਭਾਰਤ ਵਰਸ਼ ਮੰਝਾਰੇ।
ਮਹਾ ਮਰੀ ਪੜ ਰਹੀ ਅਪਾਰੇ।
ਤ੍ਰਿਤੀਏ ਜੋ ਨਰ ਨਾਰੀ ਆਰਜ।

ਹੋਇ ਰਹੇ ਨਿਜ ਧਰਮੋਂ ਖਾਰਜ ।
ਪਾਪ ਕੁਕਰਨ ਮੈਂ ਅਤਿ ਲਾਗੇ ।
ਇਸੀ ਹੇਤ ਬਨ ਰਹੇ ਅਭਾਗੇ
ਜਗ ਹੋਮ ਲੌ ਸੁਕ੍ਰਿਤ ਜੇ ਹੈਂ ।
ਹਾਕਮ ਤੁਰਕ ਕਰਨ ਨਹੀ ਦੇ ਹੈਂ ।
ਹਮ ਜਬ ਹਵਨ ਜਗ ਕਰਵੈ ਹੈਂ ।
ਖੁਸ਼ ਹੋ ਘਨ ਜਲ ਬਹੁ ਬਰਸੈ ਹੈਂ ।
ਦੁਰਭਿਖ ਨਸੇ ਅੰਨ ਬਹੁ ਥੈ ਹੈਂ ।
ਸੁਕ੍ਰਿਤ ਸਭ ਕਰਨੇ ਲਗ ਜੈ ਹੈ ।
ਨਸੈ ਅਵਿਦਿਆ ਵਿਦਿਆ ਐਹੈ ।
ਸੂਰ ਬੀਰਤਾ ਦ੍ਰਿੜ ਪ੍ਰਗਟੈ ਹੈ ।
ਵਰਨਾਸ਼੍ਰਮੀ ਜਨ ਹੈ ਜੇਤੇ ।
ਕਾਇਤਰਤਾ ਕਰ ਪੂਰਨ ਤੇਤੇ ।
ਉਨੈ ਹਵਨ ਕੀ ਪਵਨ ਲਗੈ ਜਬ ।
ਸ਼ੇਰ ਬਘਿਆੜਨ ਸੇ ਹ੍ਵੈਹੈਂ ਸਬ ।
ਸੂਰ ਬੀਰਤਾ ਉਰ ਮੇ ਜਗ ਹੈ ।
ਧਰਮ ਪੁਰਾਤਨ ਕਰਨੇ ਲਗ ਹੈ
ਪ੍ਰਭਤਾ ਦੇਹ ਅਰੋਗ ਕ੍ਰਾਂਤੀ ।
ਵਿਜਯ ਗਯਾਨ ਸੰਤਤ ਸੁਖ ਦਾਤੀ ।
ਨਿਰਭਯਤਾ ਜਸ ਗੁਣ ਦੈਵੀ ਸਭ ।
ਹੋਹਿ ਪਰਾਪਤ ਗੁਰ ਘਰ ਮੈ ਤਬ ।
ਬਾਲਕ ਭਾਗਵਾਨ ਪ੍ਰਗਟੈ ਹੈ ।
ਰੋਗ ਸੀਤਲਾ ਆਦਿ ਨਸੈ ਹੈ ।
ਕਾਮਾਦਿਕ ਜੋ ਅਸੁਰੀ ਸੰਪਤ ।
ਜਗ ਹੋਮ ਕੋ ਪਿਖ ਕਰ ਕੰਪਤ ।
ਉਤਮ ਗੁਣ ਸਤ ਆਦਿਕ ਜੇ ਹੈ ।

ਬਾਵਨ ਕਹੇ ਵੇਦ ਰਿਗ ਮੇ ਹੈ।
ਸੋ ਅਵੱਸ਼ ਜਗ ਮੇ ਪ੍ਰਗਟੈ ਹੈਂ।
ਹੋਮ ਜਗ ਬਿਧਵਤ ਜਬ ਥੈ ਹੈਂ।

## ਹਵਨ ਦੀ ਸਮਗਰੀ ਇਹ ਹੈ :

੧. ਚੰਦਨ ਸੁਰਖ ੨. ਚੰਦਨ ਸੁਪੇਦ ੩. ਛੜ, ੪. ਮੁਥਰਾ ੫. ਇੰਦ੍ਰ ਜੌ ੬. ਭੋਜ ਪਤ੍ਰ ੭. ਸੁਪਾਰੀ ੮. ਦਾਖ (ਮੇਵਾ) ੯. ਛੁਹਾਰੇ ੧੦. ਗਰੀ ੧੧. ਬਾਦਾਮ ੧੨. ਗੁਗਲ ੧੩. ਕੇਸਰ ੧੪. ਮੁਸ਼ਕ ਕਾਫੂਰ ੧੫. ਲੌਂਗ ੧੬. ਤਿਲ ੧੭. ਜੌਂ ਦੇਸੀ ੧੮. ਕਸਤੂਰੀ ੧੯. ਸੰਧੂਰ ੨੦. ਅਲੈਚੀ ੨੧. ਘਿਉ ੨੨. ਖੰਡ

ਅਖੰਡ ਪਾਠ ਜਾਂ ਵਰਨੀ ਵੇਲੇ ਵਰਤੀ ਜਾਣ ਵਾਲੀ ਧੂਪ ਦੀ ਇਹੋ ਸਮਗਰੀ ਹੈ।

ਦਸਮ ਪਾਤਸ਼ਾਹ ਦੀ ਉਸਤਤ ਵਿਚ ਭਾਈ ਗੁਰਦਾਸ ਜੀ (ਦੂਜੇ) ਨੇ ਜੋ ੪੧ ਵੀ ਵਾਰ ਰਚੀ ਹੈ ਉਸ ਵਿਚ ਦਸ਼ਮੇਸ਼ ਜੀ ਦੀ ਦਸੀ ਹੋਏ ਰਹਿਤ ਦਾ ਵਰਣਨ ਕਰਦੇ ਹੋਏ ਲਿਖਿਆ ਹੈ :-

ਫਿਰ ਯਗ ਹੋਮ ਠਹਿਰਾਇ ਕਰ
ਨਿਜ ਧਰਮ ਸਵਾਰਾ।

ਸੋ ਹਵਨ ਯਗ ਕਰਨਾ ਸਿਖ ਪੰਥ ਦੀ ਪ੍ਰੰਪਰਾਇਕ ਮਰਯਾਦਾ ਹੈ।

ਨਾਮਧਾਰੀ ਸਿਖਾਂ ਵਿਚ ਮਸਤੀ ਦਾ ਵਰਣਨ ਕਰਦੇ ਹੋਇਆਂ ਗਿ. ਗਿਆਨ ਸਿੰਘ ਜੀ ਨੇ ਕੂਕ ਮਾਰਨ ਤੋਂ ਇਨਾਂ ਦੀ ਸੰਗਯਾ "ਕੂਕੇ" ਲਿਖੀ ਹੈ। ਇਹ ਕਿਉ ਹੁੰਦਾ ਹੈ। ਇਹ ਭੀ ਸਿਖ ਧਰਮ ਦੀ ਪ੍ਰੰਪਰਾ ਦਾ ਸੂਚਕ ਹੈ। ਸਾਨੂੰ ਇਹ ਮਾਣ ਹੈ, ਗੁਰੂ ਨਾਨਕ ਦੇਵ ਜੀ ਤੋਂ ਸਿਖਾਂ ਨੂੰ ਵਿਰਸੇ ਵਿਚ ਜੋ ਮਿਲਿਆ, ਜਿਨਾਂ ਨੇ ਉਸ ਨੂੰ ਛਡ ਦਿਤਾ ਉਨਾਂ ਨੂੰ ਕੀ ਆਖਿਆ ਜਾ ਸਕਦਾ ਹੈ। ਪਰ ਨਾਮਧਾਰੀ ਸਿਖਾਂ ਵਿਚ ਇਹ ਪ੍ਰੰਪਰਾ ਜੀਵਤ ਹੈ।

ਇਸ ਮਸਤੀ ਦਾ ਵਰਣਨ ਕਰਦੇ ਹੋਏ ਗੁਰੂ ਜੀ ਆਪ ਲਿਖਦੇ ਹਨ

:''ਸਗ ਨਾਨਕ ਦੀਬਾਨ ਮਸਤਾਨਾ ''

(ਵਾਰ ਮਲਾਰ ਪੰਨਾ ੧੨੯੧)

ਇਸ ਮਸਤੀ ਨੂੰ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਭੀ ਮੰਨਿਆ ਹੈ। ਉਨ੍ਹਾਂ ਨੇ ਮਸਤਾਨਾ ਦਾ ਅਰਥ ਏਥੇ ''ਪ੍ਰੇਮ ਵਿਚ ਮਸਤ'' ਲਿਖਿਆ ਹੈ ਪਰ ਸਾਡੇ ਪਾਸ ਗੁਰਬਾਣੀ ਦਾ ਪ੍ਰਮਾਣ ਹੈ ਜੋ ਸਭ ਦੇ ਮੰਨਣ ਯੋਗ ਹੈ। ਬਿਲਾਵਲ ਰਾਗ ਵਿਚ ਸ੍ਰੀ ਗੁਰੂ ਰਾਮ ਦਾਸ ਜੀ ਲਿਖਦੇ ਹਨ :

''ਹਉ ਆਕਲ ਬਿਕਲ ਭਈ ਗੁਰ ਦੇਖੇ
ਹਉ ਲੋਟ ਪੋਟ ਹੁਇ ਪਈਆ''

(ਪੰਨਾ ੮੩੬)

ਕਬੀਰ ਜੀ ਲਿਖਦੇ ਹਨ :-

ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ।
ਚੋਟ ਸਹਾਰੈ ਸਬਦ ਕੀ ਤਾਸ ਗੁਰੂ ਮੈਂ ਦਾਸ।

ਗਿ. ਗਿਆਨਸਿੰਘ ਜੀ ਨੇ ਨਾਮਧਾਰੀਆਂ ਨੂੰ ਪੂਰੇ ਸਿਖ ਲਿਖਿਆ ਹੈ ਪਰ ਨਾਲ ਇਹ ਵੀ ਲਿਖ ਦਿਤਾ ਹੈ :-

ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇ
ਸਿਰ ਤੇ ਉਤਰ ਜਾਤ ਦਸਤਾਰ ਤਾਨ ਹੈ।

ਅਗੇ ਜਾ ਕੇ ਨਾਮਧਾਰੀਆਂ ਨਾਲ ਆਪਣਾ ਮਤਭੇਦ ਦਸਦੇ ਹੋਏ ਲਿਖਦੇ ਹਨ :

ਏਕ ਦਸਤਾਰ ਕੇ ਉਤਾਰ ਬਿਨ ਔਰ ਰੀਤਿ
ਚਾਹਯਤ ਜੈਸੀ ਤੈਸੀ ਤਿਨ ਮੈ ਪ੍ਰਧਾਨ ਹੈ।

(ਪੰ. ਪ੍ਰ. ਉਤ੍ਰਾਰਧ ਬਿ: ੫੮)

ਸਾਨੂੰ ਇਸ ਮਤਭੇਦ ਦਾ ਗਿਆਨੀ ਜੀ ਤੇ ਕੋਈ ਰੋਸ ਨਹੀ। ਸਾਨੂੰ ਇਹ ਗੌਰਵ ਹੈ ਕਿ ਜੋ ਸਿਖੀ ਮਰਯਾਦਾ, ਚਲਨ ਅਤੇ ਭਾਵਨਾ ਸਤਿਗੁਰੂ

ਨਾਨਕ ਦੇਵ ਜੀ ਨੇ ਸਥਾਪਨ ਕੀਤੀ, ਉਸਦਾ ਅਸਲ ਸਰੂਪ ਜੇ ਹੈ ਤਾਂ ਉਹ ਨਾਮਧਾਰੀ ਸਿੰਘਾਂ ਵਿਚ ਹੈ।

ਗੁਰੂ ਘਰ ਦੇ ਪਰਮ ਵਿਦਵਾਨ ਭਾਈ ਗੁਰਦਾਸ ਜੀ ਆਪਣੇ ਕਬਿਤ ਸਵੈਯਾਂ ਦਾ ਆਰੰਭਿਕ ਕਬਿਤ ਲਿਖਦੇ ਹੋਇਆਂ ਏਸੇ ਦਸ਼ਾ ਦਾ ਵਰਣਨ ਕਰਦੇ ਹਨ :

ਦਰਸਨ ਦੇਖਤ ਹੀ ਸੁਧਿ ਕੀ ਨ ਸੁਧ ਰਹੀ
ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ।
ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨ ਰਹਯੋ
ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ।
ਧੀਰਜ ਕੋ ਧੀਰਜ ਗਰਬੁ ਕੋ ਗਰਬੁ ਗਇਓ
ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਹੈ।
ਅਦਭੁਤ ਪਰਮਦਭੁਤ ਬਿਸਮੈ ਬਿਸਮ
ਅਸਚਰਜੈ ਅਸਚਰਜ ਅਤਿ ਅਤਿ ਹੈ।

ਪ੍ਰੇਮ ਦੀ ਇਹ ਐਸੀ ਅਵਸਥਾ ਹੈਂ ਜੋ ਇਸ ਦੁਨੀਆਂ ਦੇ ਲੋਕਾਂ ਦੇ ਗਿਆਨ ਦਾ ਵਿਸ਼ਯ ਨਹੀ। ਇਸੇਂ ਭਾਵਨਾ ਅਧੀਨ, ਅਕਾਲ ਪੁਰਖ ਦੀ ਉਸਤਤ ਲਿਖਦੇ-ਲਿਖਦੇ ਦਸ਼ਮੇਸ਼ ਜੀ ਸਾਰਾ ਕੁਛ ਭੁਲ ਗਏ। ਉਨਾਂ ਪਾਸ ਸ਼ਬਦ ਭੰਡਾਰ ਦੀ ਕਮੀ ਨਹੀ ਸੀ। ਪਰ ਇਸ ਅਵਸਥਾ ਵਿਚ ਪਹੁੰਚ ਕੇ ਸ਼ਬਦਾਂ ਨਾਲ ਸੰਬੰਧ ਨਹੀਂ ਰਹਿ ਜਾਂਦਾ। ਆਪ ਲਿਖਦੇ ਹਨ :

ਜਤਸ ਤੁਹੀ। ਬ੍ਰਤਸ ਤੁਹੀ। ਗਤਸ ਤੁਹੀ। ਮਤਸ ਤੁਹੀ।

ਅੱਗੇ ਜਾ ਕੇ ੧੬ ਵਾਰ ਤੁਹੀ-ਤੁਹੀ ਲਿਖਿਆ ਹੈ। ਦੇਖੋ ਅਕਾਲ ਉਸਤਤਿ ਦੇ ਛੰਦ ਅੰਕ ੧੮॥ ੬੮ ਤੋਂ ੨੦॥ ੭੦ ਤਕ

ਪ੍ਰੇਮ ਵਿਚ ਆ ਕੇ ਸੁਧ ਨਹੀ ਰਹਿ ਜਾਂਦੀ ਪ੍ਰੇਮੀ ਜਦੋ ਲੋਟ ਪੋਟ ਹੋ ਜਾਂਦਾ ਹੈ ਤਾਂ ਦਸਤਾਰ ਤੇ ਹੋਰ ਸਰੀਰ ਦੇ ਪਤਾ ਰਹਿਣ ਦਾ ਪ੍ਰਸ਼ਨ ਹੀ ਨਹੀ ਉਠਦਾ।

ਇਸ ਪ੍ਰੇਮ ਨੂੰ ਫਰੀਦ ਜੀ ਨੇ ਭੀ ਲਿਖਿਆ ਹੈ :—

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ
ਜਿਸ ਤਨੁ ਬਿਰਹਾ ਨ ਊਪਜੈ ਸੋ ਤਨੁ ਜਾਣ ਮਸਾਣ।

ਜੋ ਇਸ ਨੂੰ ਸਿਖੀ ਤੋਂ ਵਿਪ੍ਰੀਤ ਮੰਨਦੇ ਹਨ ਉਹ ਉਹ ਹੀ ਹਨ ਜਿਨਾਂ ਅੰਦਰ ਆਪਣੇ ਸਤਿਗੁਰੂ ਦਾ ਪ੍ਰੇਮ ਨਹੀ।

## ਗਊ ਰਖਿਆ

ਪੱਛਮੀ ਵਿਦਿਆ ਅਤੇ ਰਾਜ ਦੇ ਪ੍ਰਭਾਵ ਕਰਕੇ ਪਿਛਲੇ ਕ੍ਰੀਬ ਡੇਢ ਸੌ ਸਾਲ ਤੋਂ ਸਿਖਾਂ ਵਿਚੋਂ ਬਹੁਤਿਆਂ ਨੇ ਗਊ ਰਖਿਆ ਦੀ ਭਾਵਨਾ ਆਪਣੇ ਅੰਦਰੋਂ ਕਢ ਦਿਤੀ ਹੈ। ਇਸ ਕਰਕੇ ਨਾਮਧਾਰੀ ਸਿੰਘ ਜਿਨਾਂ ਨੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਅਦਬ ਰਖਦੇ ਹੋਇਆਂ ਬੁਚੜ ਮਾਰੇ ਗਊਆਂ ਛੁਡਾਈਆਂ, ਉਨਾਂ ਦਾ ਨਾਮ ਅਜ ਤੀਕ ਓਥੇ ਕਿਸੇ ਐਸੀ ਜਗਾ ਨਹੀਂ ਲਿਖਿਆ ਗਿਆ ਜਿਸ ਨੂੰ ਆਉਣ ਵਾਲੇ ਦਰਸ਼ਕ ਪੜ੍ਹਨ ਅਤੇ ਇਤਿਹਾਸ ਦੀ ਜਾਣਕਾਰੀ ਪ੍ਰਾਪਤ ਕਰ ਸਕਣ।

ਜ਼ਿਨਾਂ ਦੀ ਮਾਨਤਾ ਵਿਚ ਗਊ ਦਾ ਸਤਿਕਾਰ ਨਹੀਂ ਰਿਹਾ ਉਨਾਂ ਨੂੰ ਸਨਿਮ੍ਰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਸਿਖ ਧਰਮ ਦਾ ਇਤਿਹਾਸ ਆਰੰਭ ਤੋਂ ਪੜ੍ਹ ਕੇ ਦੇਖਣ। ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਣ ਵੇਲੇ ਜੋ ਪਾਪ ਹੋ ਰਹੇ ਸਨ ਓਨਾਂ ਦਾ ਵਰਣਨ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ :

"ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।

ਨਾਨਕ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਜੀ ਨੇ ਭੀ ਲਿਖਿਆ ਹੈ

ਗੌ ਗ੍ਰੀਬ ਕੋ ਬਧ ਕਰ ਸੂਟੈਂ। ਧਨੀ ਦੇਖ ਤਾ ਕਾ ਘਨ ਲੂਟੈਂ।

ਸੋ ਇਸ ਗਊ ਗ੍ਰੀਬ ਦਾ ਦੁਖ ਦੂਰ ਕਰਨ ਹਿਤ ਸਤਿਗੁਰੂ ਨਾਨਕ ਜੀ ਨੇ ਅਵਤਾਰ ਧਾਰਿਆ। ਫੇਰ ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਂ ਅਸਹਿ ਦੁਖ ਝਲੇ। ਪਰ ਜਦੋਂ ਉਨ੍ਹਾਂ ਨੂੰ ਆਖਿਆ ਗਿਆ :—

ਗੋ ਚਰਮ ਕੋ ਲੇ ਕਰ ਗੀਲਾ।
ਲਿਪਟਾਵਹੁ ਤੁਹਿ ਜੇਤਕ ਡੀਲਾ।

ਚੰਦੂ ਨੂੰ ਦਿਸ ਪਿਆ ਸੀ ਵਧ ਤੋਂ ਵਧ ਤਸੀਹੇ ਦਿਤਿਆਂ ਗੁਰੂ ਜੀ ਨਹੀਂ ਮੰਨੇ ਪਰ ਧਰਮ ਦੀ ਆਨਿ ਤੋਂ ਡਰਨਗੇ। ਇਸ ਕਰਕੇ ਉਸਨੇ ਡਰ ਦਿਤਾ ਕਿ ਗਊ ਦੇ ਕਚੇ ਚਮੜੇ ਵਿਚ ਤੁਹਾਨੂੰ ਮੜ੍ਹ ਦਿਤਾ ਜਾਇਗਾ। ਗੁਰੂ ਜੀ ਨੇ ਗਊ ਦੇ ਚਮੜੇ ਦਾ ਸਪਰਸ ਨਹੀਂ ਮੰਨਿਆ, ਸਰੀਰ ਤਿਆਗ ਦਿਤਾ। ਗੁਰੂ ਹਰਿਗੋਬਿੰਦ ਜੀ ਨੇ ਗਊ ਮਾਰਨ ਵਾਲਿਆਂ ਨੂੰ ਅੱਗ ਲਾ ਕੇ ਫੂਕ ਦਿਤਾ ਸੀ। ਦਸ਼ਮੇਸ਼ ਜੀ ਨੇ ਗਊ ਦੀ ਸਹੁੰ ਖਾਣ ਤੇ ਅਨੰਦਪੁਰ ਤਿਆਗ ਦਿਤਾ ਅਤੇ ਮਹਾਨ ਕਸਟ ਸਹਿਨ ਕੀਤੇ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਗਊ ਮਾਰਨ ਵਾਲੇ ਨੂੰ ਮ੍ਰਿਤਯੂ ਡੰਨ ਦਿਤਾ ਜਾਂਦਾ ਸੀ। ਅੰਗਰੇਜੀ ਫੌਜ ਅਫਗਾਨਿਸਤਾਨ ਨੂੰ ਜਾਣ ਵੇਲੇ ਸਿਖ ਰਾਜ ਵਿਚ ਦੀ ਲੰਘੀ ਤਾਂ ਓਨਾਂ ਨੂੰ ਇਹ ਸ਼ਰਤ ਮੰਨਣੀ ਪਈ ਕਿ ਓਹ ਗਊ ਘਾਤ ਨਹੀਂ ਕਰਨਗੇ। ਓਨਾਂ ਦੇ ਅੰਦਰ ਇਸਦਾ ਬਦਲਾ ਲੈਣ ਦੀ ਭਾਵਨਾ ਸੀ। ਪੰਜਾਬ ਤੇ ਰਾਜ ਕਾਇਮ ਕਰਦਿਆਂ ਹੀ ਓਨ੍ਹਾਂ ਦਰਬਾਰ ਸਾਹਿਬ ਦੇ ਨਾਲ ਚੜਦੇ ਪਾਸੇ ਬੁਚੜਖਾਨਾ ਬਣਵਾਇਆ। ਹੋਰਨਾਂ ਕਈਆਂ ਨੇ ਇਤਰਾਜ ਕੀਤੇ ਅਰਜੀਆਂ ਪਾਈਆਂ ਪਰ ਨਾਮਧਾਰੀ ਸਿੰਘ, ਜਿਨਾਂ ਨੇ ਇਲਾਂ ਗਿਰਝਾਂ ਨੂੰ ਦਰਬਾਰ ਸਾਹਿਬ ਅਤੇ ਸਰੋਵਰ ਵਿਚ ਮਾਸ ਦੀਆਂ ਬੋਟੀਆਂ ਸੁਟਦੇ ਅਖੀਂ ਵੇਖਿਆ, ਉਹ ਸਹਿਨ ਨਹੀ ਕਰ ਸਕੇ ਚਾਰ ਪੰਜਾਂ ਨੇ ਆਪਸ ਵਿਚ ਸਲਾਹ ਕਰਕੇ , ਹਵਨ ਕਰਕੇ ਦਰਬਾਰ ਸਾਹਿਬ ਦੇ ਅੰਦਰੋਂ ਪਉੜੀ ਲਾ ਕੇ ਦੂਜੇ ਪਾਸੇ ਉਤਰੇ। ਗਊਆਂ ਛਡਾਈਆਂ ਅਤੇ ਬੁਚੜ ਮਾਰੇ।

ਇਹ ਘਟਨਾਂ ਹੋਣ ਤੋ ਪੁਲੀਸ ਨੂੰ ਹੋਰ ਕੁਛ ਨਾਂ ਲਭਾ, ਜਿਨਾਂ ਹਿੰਦੂ ਸਿਖਾਂ ਨੇ ਗਊ ਘਾਤ ਵਿਰੁਧ ਅਰਜੀਆਂ ਪਾਈਆਂ ਸਨ ਓਨਾਂ ਨੂੰ ਫੜ ਕੇ ਤਸੀਹੇ ਦੇ ਕੇ ਦੋਸ਼ ਮਨਵਾਇਆ। ਫਾਂਸੀ ਦਾ ਹੁਕਮ ਹੋ ਗਿਆ। ਜਦੋਂ ਫਾਂਸੀ ਦੇਣ ਲਗੇ ਤਾਂ ਨਾਮਧਾਰੀ ਸਿੰਘਾਂ ਨੇ ਆਪ ਹਾਜਰ ਹੋ ਕੇ ਕਿਹਾ ਕਿ

ਬੁਚੜਾਂ ਦੇ ਕਾਤਲ ਅਸੀ ਹਾਂ। ਖੂਨ ਦੇ ਭਰੇ ਹੋਏ ਹਥਿਆਰ ਲਭਾ ਕੇ ਦਿਤੇ ਸਭ ਸਬੂਤ ਦੇ ਕੇ ਪ੍ਰਸੰਨ ਹੋ ਕੇ ਆਪ ਫਾਂਸੀਆਂ ਦੇ ਝੂਟੇ ਲਏ।

ਬੰਦਾ ਬਹਾਦਰ ਵੇਲੇ ਸਮਾਣੇ ਪਾਸ ਇਕ ਪਿੰਡ ਵਿਚ ਗਊ ਕਤਲ ਹੋਣ ਲਗੀ ਦੀ ਖਬਰ ਸਿੰਘਾਂ ਨੇ ਸੁਣੀ। ਸਿੰਘ ਥੋੜੇ ਸਨ ਕਈਆਂ ਨੂੰ ਮਾਰ ਕੇ ਆਪ ਓਥੇ ਸ਼ਹੀਦ ਹੋ ਗਏ ਇਸ ਪ੍ਰਸੰਗ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਇਸਤਰਾਂ ਲਿਖਿਆ ਹੈ :

ਦੋਹਰਾ ॥ ਕਿਸੀ ਕਾਮ ਹਿਤ ਗਾਮ ਮੈਂ, ਗਏ ਸਿੰਘ ਜਬ ਚਾਰ।
ਗਊ ਘਾਤ ਹੋਤਾ ਪਿਖਯੋ ਉਨ ਤਿਸ ਗਾਮ ਮਝਾਰ ॥ ੩੮॥

ਚੌਪਈ ॥ ਪੇਖਿ ਸਿੰਘ ਸੋ ਰਹਿ ਨ ਸਕਾਏ ।
ਜਾਗਯੋ ਅਤੀ ਬੀਰ ਰਸ ਆਏ।
ਥੀ ਸ਼ਮਸ਼ੇਰੈਂ ਤਿੰਨੈ ਗਰੇ ਹੈ।
ਸਮਸ਼ੇਰੈਂ ਸੋ ਧਾਇ ਪਰੇ ਹੈ ॥੩੯॥
ਦੋਇ ਗਾਇੰ ਉਨ ਜਾਇ ਛੁਡਾਈ।
ਤੁਰਕ ਪਾਂਚ ਸਤ ਰਾਖੇ ਥਾਂਈ।
ਔਰ ਪਰੇ ਤਿਨ ਪਰ ਬਹੁ ਆਈ।
ਚਾਰੋਂ ਸਿੰਘਨਿ ਸ਼ਹੀਦੀ ਪਾਈ ॥੪੦॥

(ਸ੍ਰੀ ਗੁਰ ਪੰਥ ਪ੍ਰਕਾਸ਼ ਪੰਨਾ ੧੯੧੦)

ਕੋਈ ਮੰਨੇ ਜਾਂ ਨਾਂ ਪਰ ਸਿਖ ਧਰਮ ਵਿਚ ਗਊ ਦਾ ਸਨਮਾਨ ਇਤਿਹਾਸ ਵਿਚ ਸੂਰਜ ਵਤ ਰੋਸ਼ਨ ਹੈ। ਸ੍ਰੀ ਅੰਮ੍ਰਿਤਸਰ , ਦਰਬਾਰ ਸਾਹਿਬ ਵਾਲੀ ਜਗ੍ਹਾ ਅਤੇ ਕਰਤਾਰ ਪੁਰ ਦੁਰਾਨੀਆਂ ਵਲੋਂ ਸਿਖ ਧਰਮ ਸਥਾਨਾਂ ਤੇ ਗਊਆਂ ਮਾਰੀਆਂ ਜਾਣੀਆਂ, ਏਹ ਸਾਰੇ ਪ੍ਰਸੰਗ ਪ੍ਰਤਖ ਕਰਦੇ ਹਨ ਕਿ ਸਿਖ ਧਰਮ ਵਿਚ ਗਊ ਦਾ ਪੂਰਾ ਸਨਮਾਨ ਸੀ।

ਨਾਮਧਾਰੀ ਸਿੰਘਾਂ ਨੇ ਉਸੇ ਪ੍ਰੰਪਰਾ ਵਿਚ ਸਰਧਾ ਰਖੀ ਜੋ ਅਜ ਭੀ ਉਸੇ ਤਰ੍ਹਾਂ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗਊਆਂ ਦੀ ਨਸਲ ਸੁਧਾਰਨ ਦੀ ਜੋ ਕਿਰਪਾ ਕੀਤੀ ਉਸਦੀ ਤੁਲਨਾਂ ਨਹੀ। ਪਰ ਨਾਲ ਹੀ

ਅਪਾਹਿਜ ਗਊਆਂ ਵਾਸਤੇ ਵੀਂ ਜਗਾ ਰਖੀ ਹੋਈ ਹੈ। ਜੇ ਕੋਈ ਸਿਖ ਗਊ-ਰਖਿਆ ਵਿਚ ਆਪਣੀ ਸਰਧਾ ਨਹੀਂ ਰਖਦਾ ਤਾਂ ਓਹ ਸਿਖ–ਸਿਧਾਂਤ ਨੂੰ ਛਡ ਬੈਠਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੇਲੇ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ, ਰਇਕੋਟ ਅਤੇ ਮਲੇਰ ਕੋਟਲਾ ਆਦਿਕ ਸਥਾਨਾਂ ਤੇ ਗਊ ਹਤਿਆ ਨਾਂ ਸਹਿਨ ਕਰਦੇ ਹੋਏ, ਗਊ ਹਤਿਆਰੇ ਮਾਰੇ ਅਤੇ ਆਪ ਸ਼ਹੀਦੀਆਂ ਪਾਈਆਂ। ਅੰਗਰੇਜੀ ਸਰਕਾਰ ਦੀ ਖੁਸ਼ੀ ਲੈਣ ਵਾਸਤੇ ਸਿਖ ਰਾਜਿਆਂ ਨੇ ਆਪਣੀਆਂ ਤੋਪਾਂ ਨਾਲ ਮਲੇਰ ਕੋਟਲੇ ਨਾਮਧਾਰੀ ਸਿੰਘ ਸ਼ਹੀਦ ਕੀਤੇ। ਅੰਮ੍ਰਿਤਸਰ ਦੇ ਸਰਦਾਰਾਂ ਨੇ ਮਾਲੇਰ ਕੋਟਲੇ ਵਾਲੇ ਸ਼ਹੀਦਾਂ ਦੀ ਸ਼ਹੀਦੀ ਤੇ ਅੰਗਰੇਜ ਗਵਰਨਰ ਨੂੰ ਮੈਮੋਰੰਡਮ ਦੇ ਕੇ ਖੂਬ ਖੁਸ਼ੀਆਂ ਲਈਆਂ। ਗਵਰਨਰ ਵਲੋਂ ਧੰਨਵਾਦ ਅਤੇ ਇਨਾਂ ਦੇ ਮੁਖੀ ਮੰਗਲ ਸਿੰਘ ਨੂੰ ਖਿਲਤ ਦਿਤੀ ਗਈ। ਸਿਖਾਂ ਦੀ ਇਹ ਰਾਜ ਭਗਤੀ ਏਥੇ ਸਮਾਪਤ ਨਹੀਂ ਹੋਈ, ਸੰਨ ੧੯੧੯ ਦੀ ਵਿਸਾਖੀ ਤੇ ਜਲ੍ਹਿਆਂ ਵਾਲੇ ਬਾਗ ਵਿਚ ਨਿਹੱਥੇ ਪੰਜਾਬੀਆਂ ਤੇ ਮਸ਼ੀਨਗਨ ਨਾਲ ਗੋਲੀ ਚਲਵਾਉਣ ਵਾਲੇ ਮਾਈਕਲ ਉਡਵਾਇਰ ਅਤੇ ਚਲਾਉਣ ਵਾਲੇ ਬ੍ਰਿ: ਡਾਇਰ ਨੂੰ ਅੰਮ੍ਰਿਤਸਰ ਵਿਖੇ ਸਨਮਾਨਿਤ ਕੀਤਾ ਗਿਆ। ਰੂੜ ਸਿੰਘ ਨੇ ਡਾਇਰ ਨੂੰ ਕੜਾ ਦਿਤਾ ਤੇ ਸਿਖ ਬਣਾਇਆ। ਡਾਇਰ ਨੇ ਕੇਸ ਰਖਣ ਤੋਂ ਇਨਕਾਰ ਕੀਤਾ ਤਾਂ ਉਸਨੂੰ ਕੇਸਾਂ ਵਲੋਂ ਮੁਆਫੀ ਦਿਤੀ ਗਈ।

ਮਾਲੇਰ ਕੋਟਲੇ ਦੀ ਘਟਨਾ ਹੋਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਰਵਾਸਿਤ ਕੀਤਾ ਗਿਆ। ਪਿੰਡ ਪਿੰਡ ਵਿਚ ਨਾਮਧਾਰੀ ਨਜਰ ਬੰਦੀ ਬਣਾਏ ਗਏ ਅਤੇ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਬੂਹੇ ਅਗੇ ਪੁਲੀਸ ਚੌਕੀ ਪਾ ਦਿਤੀ ਗਈ। ਗੁਰਦੁਆਰੇ ਅੰਦਰ ਨਿਸਚਿਤ ਗਿਣਤੀ ਤੋਂ ਵਧ ਸਿਖ ਨਹੀ ਸਨ ਰਹਿ ਸਕਦੇ। ਬਾਹਰੋਂ ਆਏ ਦਰਸ਼ਕ ਮਸਾਂ ਪੰਜ ਅੰਦਰ ਜਾਂਦੇ। ਨਾਮ ਲਿਖੇ ਜਾਂਦੇ ਸਨ। ਛੇ ਮਹੀਨੇ ਤੋਂ ਪਹਿਲਾਂ ਕੋਈ ਦੁਬਾਰਾ ਆ ਨਹੀਂ ਸੀ ਸਕਦਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ ਨਿਰਵਾਸਿਤ ਕੀਤਾ ਗਿਆ। ਆਪਨੇ ਬਰਮਾਂ ਵਿਚ ਦਰਸ਼ਨ ਕਰਨ ਗਏ ਸਿਖਾਂ ਨੂੰ ਆਖਿਆ ਕਿ ਪਾਣੀ ਵਿਚ ਮੈਂ ਡੁਬਦਾ ਨਹੀਂ ਅੱਗ ਵਿਚ ਸੜਦਾ ਨਹੀਂ । ਮੈਂ ਏਸੇ ਦੇਹ ਵਿਚ ਆਵਾਂਗਾ ।

ਅੰਗਰੇਜਾਂ ਨੇ ਨਵੰਬਰ ਸੰਨ ੧੮੮੫ ਵਿਚ ਸਤਿਗੁਰੂ ਜੀ ਦਾ ਦੇਹਾਂਤ ਹੋ ਜਾਣ ਦੀ ਖਬਰ ਲਿਖ ਭੇਜੀ । ਹੁਣ ਉਹ ਭੀ ਝੂਠੀ ਸਾਬਤ ਹੋ ਗਈ ਹੈ। ਜੋ ਓਨਾਂ ਦੀ ਆਪਣੀ ਚਿੱਠੀ ਉਸ ਤੋਂ ਬਾਦ ਦੀ ਮਿਲ ਗਈ ਹੈ ਕਿ ਏਨਾਂ ਨੂੰ ਹੋਰ ਟਾਪੂ ਭੇਜਿਆ ਜਾਵੇਂ ਜਿਥੇ ਇਨਾਂ ਦੇ ਸੇਵਕ ਪਹੁੰਚ ਨਾ ਸਕਣ।

ਸਾਡੇ ਪਾਸ ਏਹ ਪ੍ਰਮਾਣੇ ਅਨਗਿਣਤ ਹੈਂਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਈ ਨਾਮਧਾਰੀ ਸਿੰਘਾਂ ਨੂੰ ਹੋਏ । ਐਸੇ ਪ੍ਰਮਾਣ ਮੰਨੇ ਜਾਣ ਅਤੇ ਸ਼ਾਇਦ ਕੋਈ ਨਾ ਭੀ ਮੰਨਣ। ਇਸ ਕਰਕੇ ਏਥੇ ਓਹ ਪ੍ਰਮਾਣ ਦਿਤਾ ਜਾਂਦਾ ਹੈ ਜਿਸ ਤੇ ਕਿੰਤੂ ਦੀ ਗੁੰਜਾਇਸ਼ ਨਹੀ । ਇਹ ਹੈ ਗੁਰਪੁਰ ਵਾਸੀ ਸ੍ਰ. ਕਪੂਰ ਸਿੰਘ ਆਈ. ਸੀ. ਐਸ. ਦੀ ਲਿਖਤ। ਇਹ ਸਰਦਾਰ ਜੀ ਪੱਕੇ ਅਕਾਲੀ ਵਿਚਾਰ ਧਾਰੀ ਸਨ ਇਨ੍ਹਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਜੂਨ ੧੯੪੭ ਵਿਚ ਹੋਏ ਜੋ ਓਨਾਂ ਇਨਾਂ ਸ਼ਬਦਾਂ ਵਿਚ ਲਿਖੇ ਹਨ।

The writer of these lines was blessed by such a vision at about 11 A.M. on a June day in 1947 at Lahore when Baba Ram Singh Kuka in deva form appeared to him and conversed with him.

PARASHAR PRASHNA BY KAPUR SINGH ICS.

PAGE - 118

ਇਨਾਂ ਸਤਰਾਂ ਦੇ ਲੇਖਕ ਨੂੰ ਲਾਹੌਰ ਵਿਖੇ ਜੂਨ ਮਹੀਨੇ ੧੯੪੭ ਵਿਚ ਦਿਨੇ ੧੧ ਵਜੇ ਬਾਬਾ ਰਾਮ ਸਿੰਘ ਕੂਕਾ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਅਤੇ ਬਚਨ ਕੀਤੇ। (ਪ੍ਰਾਸ਼ਰ ਪ੍ਰਸ਼ਨ ਪੰਨਾ ੧੧੮)

ਰੰਗੂਨ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਛੋਟੇ ਭਾਈ ਬੁਧ ਸਿਘ ਜੀ ਨੂੰ ਆਪਣੀ ਜਗਾ ਸਥਾਪਨ ਕਰਨ ਦਾ ਹੁਕਮ ਨਾਮਾ ਭੇਜਿਆ ਅਤੇ ਨਾਮ ''ਹਰੀ ਸਿੰਘ'' ਰਖਿਆ। ਆਪਣੇ ਜੀਵਨ ਦੇ ਓਹ ੩੪ ਸਾਲ ਸੰਮਤ ੧੯੨੯ ਤੋਂ ੧੯੬੩ (ਸੰਨ ੧੮੭੨ ਤੋ ੧੯੦੬) ਤਕ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅੰਤੇ ਮਾਤਾ ਜੀਵਨ ਕੌਰ ਜੀ ਨੇ ਜਿਵੇਂ ਬਿਤਾਏ ਓਹ ਇਕ ਵੱਖਰਾ ਰੋਚਕ ਇਤਿਹਾਸ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਸੰਮਤ ੧੯੪੬ ਨੂੰ ਇਸੇ ਜੇਹਲ ਵਿਚ ਹੀ ਹੋਇਆ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਚਖੰਡ ਪਿਆਨਾ ਕਰਨ ਤੇ ਆਪਨੇ ਪੰਥ ਦੀ ਵਾਗਡੋਰ ਸੰਭਾਲੀ। ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅਗੇ ਪੁਲੀਸ ਚੌਕੀ ਮਈ ਸੰਨ ੧੯੨੩ ਤਕ ਬੈਠੀ ਰਹੀ। ਅੰਗਰੇਜਾਂ ਦੇ ਇਥੋਂ ਚਲੇ ਜਣ ਤਕ ਨਾਮਧਾਰੀ ਦੀਵਾਨਾਂ ਤੇ ਕਰੜੀ ਨਿਗਾਹ ਜਾਰੀ ਰਹੀ।

ਅਸੀ ਨਾਮਧਾਰੀ ਇਹ ਇਛਾ ਅਜ ਭੀ ਰਖਦੇ ਹਾਂ ਕਿ ਸਿਖ ਪੰਥ ਵਿਚ ਏਕਤਾ ਰਹਿਣੀ ਚਾਹੀਦੀ ਹੈ। ਥੋੜੇ ਥੋੜੇ ਮਤਭੇਦ ਤਾਂ ਰਹਿੰਦੇ ਹੀ ਹਨ ਪਰ ਇਨਾਂ ਨੂੰ ਝਗੜਿਆਂ ਦਾ ਮੂਲ ਨਾਂ ਬਣਾਇਆ ਜਾਵੇ। ਏਕਤਾ ਕਰਨ ਵਾਸਤੇ ਜਿਸ ਤਰਾਂ ਦੇ ਜਤਨ ਨਾਮਧਾਰੀ ਪੰਥ ਵਲੋਂ ਸਾਡੇ ਸਤਿਗੁਰੂ ਜੀ ਵਲੋਂ ਸਮੇਂ ਸਮੇਂ ਹੁੰਦੇ ਚਲੇ ਆ ਰਹੇ ਹਨ, ਓਨਾਂ ਦਾ ਪ੍ਰਮਾਣ ਹੋਰ ਕਿਧਰੇ ਨਹੀ ਮਿਲਦਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦੋਂ ਸ੍ਰੀ ਅੰਮ੍ਰਿਤਸਰ ਗਏ। ਪੁਜਾਰੀਆਂ ਨੂੰ ਏਹ ਪਤਾ ਸੀ ਕਿ ਨਾਮਧਾਰੀ ਨੀਲਾ ਰੰਗ ਨਹੀਂ ਧਾਰਨ ਕਰਦੇ। ਇਹ ਪਰੀਖਿਆ ਲੈਣ ਵਾਸਤੇ ਕਿ ਇਨਾਂ ਦੇ ਅੰਦਰ ਮੇਲ ਮਿਲਾਪ ਦੀ ਭਾਵਨਾ ਕਿਤਨੀ ਹੈ ? ਤੰਬੂ ਸਾਹਿਬ ਦੇ ਮਹੰਤ ਮੰਗਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਅਗੇ ਨੀਲਾ ਸਿਰੋਪਾਓ ਲਿਆ ਧਰਿਆ। ਮੇਲ

ਮਿਲਾਪ ਨੂੰ ਮੁਖ ਰਖਦੇ ਹੋਇਆਂ ਸਤਿਗੁਰੂ ਜੀ ਨੇ ਓਹ ਸੀਸ ਤੇ ਰਖ ਲਿਆ। ਪਰ ਪੁਜਾਰੀਆਂ ਨੇ ਇਸ ਦੇ ਸੀਸ ਉਤੇ ਧਾਰਨ ਕਰਨ ਦਾ ਕੋਈ ਸਤਿਕਾਰ ਨਹੀਂ ਕੀਤਾ। ਇਸ ਘਟਨਾਂ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਇਓਂ ਲਿਖਿਆ ਹੈ।

ਰਾਮ ਸਿੰਘ ਚਾਹਿ ਅਰਦਾਸ ਇਤਫਾਕ ਥਾਇ
ਬਢ ਹੈਂ ਪ੍ਰਤਾਪ ਪੰਥ ਰੀਤਿ ਏਸ ਸੋਂ ਭਰੈ। .......

ਅਗੇ ਜਾ ਕੇ ਲਿਖਦੇ ਹਨ :

ਹੁਤੋ ਗੁਰਦੁਆਰੇ ਤੰਬੂ ਸਾਹਿਬ ਕਾ ਜੋ ਮਹੰਤ
ਮੰਗਲ ਮ੍ਰਿਗੇਸ਼ ਤਾਂਹਿ ਪ੍ਰਖਬੇ ਕੋ ਯੋ ਫਰਯੋ।
ਧਾਰ ਹੈ ਨ ਕੂਕਾ ਕੋਊ ਕਭੀ ਨੀਲ ਰੰਗ ਅੰਗ
ਨੀਲਾ ਸਿਰੋਪਾਓ ਰਾਮ ਸਿੰਘ ਆਗੈ ਲਿਆ ਧਰਯੋ।
ਯਦੀ ਤਾਂਹਿ ਸੋਊ ਨਿਜ ਸੀਸ ਪਰ ਧਾਰ ਲੀਓ।
ਤਊ ਭੀ ਨਾਂ ਪੁਜਾਰੀਓਂ ਨੇ ਇਤਫਾਕ ਹੈ ਕਰਯੋ

(ਪੰ. ਪ੍ਰ: ਉਤ੍ਰਾਰਧ ਵਿ : ਪ੮)

ਸਿਆਮ (ਥਾਈਲੈਂਡ) ਤੋਂ ਵਾਪਸ ਆਉਂਦੇ ਹੋਏ ਸੰਨ ੧੯੩੪ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੁਛ ਚਿਰ ਰੰਗੂਨ (ਬਰਮਾ) ਠਹਿਰੇ। ਓਥੇ ਗੁਰਦੁਆਰੇ ਨੂੰ ਤਾਲੇ ਲਗੇ ਹੋਏ ਦੇਖ ਕੇ ਪੁਛਿਆ ਤਾਂ ਪਤਾ ਲਗਾ ਕਿ ਏਥੋਂ ਦੇ ਸਿਖ ਆਪਸ ਵਿਚ ਇਸ ਬਿਨਾ ਤੇ ਲੜੇ ਹਨ ਕਿ ਗੁਰਦੁਆਰੇ ਦਾ ਪ੍ਰਧਾਨ ਸਿਵੀਲੀਅਨ ਹੋਵੇ ਜਾਂ ਫੌਜੀ। ਦੋਵੇਂ ਧਿਰਾਂ ਦੇ ਮੁਖੀ ਜੇਲ ਵਿਚ ਹਨ। ਇਹ ਦੋਵੇਂ ਧਿਰਾਂ ਨਾਮਧਾਰੀ ਨਹੀਂ ਸਨ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਏਹ ਸੋਚਿਆ ਕਿ ਆਖਰ ਇਹ ਸਿਖ ਹੈਨ। ਏਹ ਸਿਖ ਪੰਥ ਦੀ ਬਦਨਾਮੀ ਹੈ। ਸ੍ਰੀ ਭੈਣੀ ਸਾਹਿਬ ਆ ਕੇ ਆਪ ਜੀ ਨੇ ਇਸੇ ਸਾਲ ਅਸੂ ਦੇ ਮਹੀਨੇ ਸ੍ਰੀ ਗੁਰੂ ਨਾਨਕ ਸਰਬ ਸੰਪਰਦਾਯ ਕਾਨਫਰੰਸ ਬੁਲਾਈ। ਸਿੰਘ ਸਭਾ ਅਤੇ ਅਕਾਲੀ ਮੁਖੀਆਂ ਨੇ ਆਖਿਆ ਕਿ ਅਸੀ ਤਾਂ ਚਲਦੇ ਹਾਂ ਓਥੇ ਪਾਤਸ਼ਾਹੀ ੧੦ ਆਖਕੇ ਅਰਦਾਸਾ ਹੋਵੇ। ਸਤਿਗੁਰੂ

ਜੀ ਨੇ ਪ੍ਰਵਾਨ ਕਰਦੇ ਹੋਏ ਆਖਿਆ ਤੁਸੀ ਚਲੋ ਜਿਸ ਤਰਾਂ ਭੀ ਹੋ ਸਕੇ ਆਪਾਂ ਇਕਠੇ ਹੋ ਕੇ ਬੈਠੀਏ। ਸੋ ਇਹ ਕਾਨਫਰੰਸ ਹੋਈ। ਪਾਤਸ਼ਾਹੀ ੧੦ ਆਖ ਕੇ ਅਰਦਾਸਾ ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆਂ ਵਾਲੇ ਕਰਦੇ ਸ਼ਾਮ ਦੇ ਦੀਵਾਨ ਵਿਚ। ਸਵੇਰੇ ਆਸਾ ਦੀ ਵਾਰ ਵਿਚ ਨਾਮਧਾਰੀ ਅਰਦਾਸ ਹੁੰਦੀ। ਇਥੇ ਇਹ ਪ੍ਰਸਤਾਵ ਪਾਸ ਕੀਤਾ ਗਿਆ ਕਿ ਆਪਣੇ ਸਿਧਾਂਤ ਦੀ ਸਿਫਤ ਕਰੋ ਕਿਸੇ ਦੇ ਸਿਧਾਂਤ ਨੂੰ ਮਾੜਾ ਨਾਂ ਆਖੋ। ਕੁਛ ਚਿਰ ਵਾਸਤੇ ਅਮਲ ਹੁੰਦਾ ਰਿਹਾ। ਬਾਦ ਵਿਚ ਕੁਛ ਸਵਾਰਥੀਆਂ ਨੇ ਇਹ ਅਮਲ ਚਲਣ ਨਾ ਦਿਤਾ। ਤਾਂ ਭੀ ਨਾਮਧਾਰੀਆਂ ਵਾਸਤੇ ਸਤਿਗੁਰੂ ਜੀ ਵਲੋਂ ਪਾਬੰਦੀ ਰਹੀ ਕਿ ਇਸ ਕੀਤੇ ਹੋਏ ਫੈਸਲੇ ਤੋਂ ਆਪਾਂ ਨਹੀਂ ਹਿਲਣਾ।

ਦੇਸ ਵੰਡਾਰੇ ਤੋਂ ਬਾਦ ਅਜ ਤੂੰ ਕਰੀਬ ੨੦/੨੧ ਸਾਲ ਪਹਿਲਾਂ ਮਾਸਟਰ ਤਾਰਾ ਸਿੰਘ ਜੀ ਅਤੇ ਸੰਤ ਫਤੇ ਸਿੰਘ ਨੇ ਆਪਸ ਵਿਚ ਇਕ ਦੂਜੇ ਵਿਰੁਧ ਕਈ ਤਰਾਂ ਦੇ ਦੂਸ਼ਨ ਲਾਏ। ਇਹ ਲੜਾਈ ਬਹੁਤ ਜ਼ੋਰ ਫੜ ਗਈ ਸੀ। ਇਹ ਦੋਵੇ ਨਾਮਧਾਰੀ ਨਹੀ ਸਨ। ਅਸਾਂ ਨਾਮਧਾਰੀਆਂ ਨੇ ਇਨਾਂ ਪਾਸੋਂ ਕੋਈ ਮੈਬਰੀ ਜਾਂ ਹੋਰ ਕੁਛ ਨਹੀਂ ਸੀ ਲੈਣਾ। ਤਾਂ ਭੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਰਪੂਰ ਜਤਨ ਕੀਤਾ ਕਿ ਆਖਰ ਇਨਾਂ ਦਾ ਸੰਬੰਧ ਸਿਖ ਪੰਥ ਨਾਲ ਹੈ ਇਨਾਂ ਨੂੰ ਇਕਠੇ ਕੀਤਾ ਜਾਵੇ। ਸਤਿਗੁਰੂ ਜੀ ਦੇ ਜਤਨ ਕਰਨ ਤੇ ਭੀ ਇਹ ਦੋਵੇਂ ਲੀਡਰ ਆਪਣੇ ਆਪਣੇ ਰਾਜਨੀਤਿਕ ਸਵਾਰਥਾਂ ਕਰਕੇ ਨਹੀਂ ਮੰਨੇ।

ਅਜ ਭੀ ਅਸੀ ਨਾਮਧਾਰੀ ਇਸ ਗਲ ਦੇ ਇਛੁਕ ਹਾਂ ਕਿ ਸਿਖ ਪੰਥ ਦਾ ਇਤਫਾਕ ਹੋਵੇ। ਬੇਇਤਫਾਕੀ ਸਾਰੇ ਸਿਖ ਪੰਥ ਉਤੇ ਲਾਗੂ ਹੈ। ਬੇਇਤਫਾਕੀ ਕਰਨ ਕਰਾਉਣ ਵਾਲੇ ਆਪਣੇ ਆਪ ਨੂੰ ਇਤਨਾ ਉਚਾ ਸਮਝਦੇ ਹਨ ਕਿ ਉਹ ਕਿਸੇ ਦੀ ਗਲ ਸੁਣਨ ਨੂੰ ਤਿਆਰ ਨਹੀ। ਇਹ ਦੇਖ ਕੇ ਅਸੀ ਭੀ ਚੁੱਪ ਬੈਠੇ ਹਾਂ।

ਸਾਡੇ ਨਾਲ ਵਿਤਕਰਾ ਦੇਹਧਾਰੀ ਗੁਰੂ ਦੇ ਸਿਧਾਂਤ ਦਾ ਹੈ। ਖਾਸ ਕਰਕੇ ਏਹ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਗੁਰੂ ਬਾਲਕ ਸਿੰਘ

ਜੀ ਨੂੰ ਕਿਉ ਆਖਿਆ ਜਾਂਦਾ ਹੈ। । ਗੁਰੂ ਗ੍ਰੰਥ ਸਾਹਿਬ ਨੂੰ ਕਿਓ ਨਹੀਂ ਮੰਨਿਆ ਜਾਂਦਾ।

ਇਸ ਲੇਖ ਵਿਚ ਗੁਰਬਾਣੀ ਅਤੇ ਇਤਿਹਾਸਕ ਪੱਖ ਤੋ ਇਸ ਸੰਬੰਧ ਵਿਚ ਵਿਸਤ੍ਰਿਤ ਚਰਚਾ ਲਿਖੀ ਗਈ ਹੈ। ਇਤਿਹਾਸ ਓਹ ਸਹੀ ਹੈ ਜੋ ਗੁਰਬਾਣੀ ਅਨੁਸਾਰ ਹੈ। ਗੁਰਬਾਣੀ ਦਾ ਸਿਧਾਂਤ ਹੈ ਉਸ ਸਤਿਗੁਰੂ ਨੂੰ ਮੰਨਣਾ ਜੋ ਦੇਹਧਾਰੀ ਹੈ। ਜਿਸ ਦੇ ਹਥ, ਨੇਤ੍ਰ, ਚਰਨ, ਕੰਨ ਆਦਿ ਸਭ ਕੁਝ ਮਨੁਖ ਵਾਲਾ ਹੈ। ਗੁਰੂ ਛਕਦਾ ਹੈ ਵਸਤ੍ਰ ਪਹਿਨਦਾ ਹੈ। ਉਸ ਵਿਚ ਬ੍ਰਹਮ ਨੂੰ ਜਾਨਣ ਦੀ ਸਮਰਥਾ ਹੈ :-

ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ
ਹਰਿ ਹਰਿ ਕਥਾ ਸੁਣਾਵੈ।
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ
ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ
ਫਿਰਿ ਤੋਟਿ ਨ ਆਵੈ ॥੪॥
ਸਤਿਗੁਰ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ।

(ਮਲਾਰ ਮਹਲਾ ੪ ਪੰਨਾ ੧੨੬੪)

ਗੁਰੂ ਬਾਲਕ ਸਿੰਘ ਜੀ ਨੂੰ ਨਹੀ ਮੰਨਣਾ ਹੋਰ ਜਿਨਾਂ ਨੂੰ ਜੀ ਚਾਹੇ ਮੰਨੋ। ਪਰ ਦੇਹਧਾਰੀ ਗੁਰੂ ਮੰਨਣਾ ਹੀ ਗੁਰਬਾਣੀ ਅਨੁਸਾਰ ਗੁਰਮਤ ਹੈ। ਜੇ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ ਤਾਂ ਭੀ ਸਾਨੂੰ ਕੋਈ ਇਤਰਾਜ਼ ਨਹੀ। ਪੂਰਨ ਸਰਧਾ ਨਾਲ ਮੰਨੋ। ਜੋ ਲਿਖਿਆ ਹੈ ਉਸਤੇ ਅਮਲ ਕਰੋ। ਸ਼ਿਖੀ ਭਾਵਨਾ ਦਾ ਸਤਿਕਾਰ ਕਰੋ। ਸਭ ਨਾਲ ਪਿਆਰ ਕਰੋ। ਮਤਭੇਦ ਹੁੰਦੇ ਹੋਏ ਭੀ ਆਪਾਂ ਇਕਠੇ ਰਹਿ ਸਕਦੇ ਹਾਂ ਜੇ ਗੁਰਬਾਣੀ ਵਿਚ ਲਿਖੇ ਅਨੁਸਾਰ ਇਸਨਾਨ ਭਜਨ ਬਾਣੀ ਸੇਵਾ ਸਚ ਬੋਲਣਾ ਆਦਿ ਸੁਕ੍ਰਿਤ ਕਰਮ ਕਰੀਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਇਹ ਭੂਮਿਕਾ ਲਿਖੀ ਗਈ ਹੈ। ਇਸ ਵਿਚ ਕਿਸੇ ਦਾ ਵਿਰੋਧ ਨਹੀਂ। ਕਿਓ ਕਿ ਇਹ ਪੁਸਤਕ "ਨਾਮਧਾਰੀ ਨਿਤਨੇਮ" ਹੈ। ਅਸੀਂ ਨਾਮਧਾਰੀ ਗੁਰਬਾਣੀ ਨੂੰ ਕੈਸੇ ਸਤਿਕਾਰ ਨਾਲ ਮੰਨਦੇ ਹਾਂ ? ਇਹ ਦਸਣ ਦਾ ਜਤਨ ਕੀਤਾ ਗਿਆ ਹੈ। ਆਸ ਹੈ ਪਾਠਕ ਰੁਚੀ ਨਾਲ ਪੜ੍ਹਨਗੇ ਅਤੇ ਮਨ ਵਿਚ ਧਾਰਨ ਕਰਨਗੇ।

ਸ੍ਰੀ ਮਹਾਰਾਜ ਬੀਰ ਸਿੰਘ ਜੀ

ਪੋਹ ੨੦੪੯

